# ਗੁਰੂ ਅਰਜਨ ਦੇਵ ਜੀ ਦੀ ਬਾਣੀ

## ਦਾ

# ਤੁਕ-ਤਤਕਰਾ

ਮੂਲ ਮਿਹਨਤ

ਨਵਜੀਤ ਕੌਰ

ਸੰਪਾਦਕ

ਬਲਕਾਰ ਸਿੰਘ



ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਗੁਰੂ ਅਰਜਨ ਦੇਵ ਜੀ ਦੀ ਬਾਣੀ
# ਦਾ
# ਤੁਕ-ਤਤਕਰਾ

ਮੂਲ ਮਿਹਨਤ
ਨਵਜੀਤ ਕੌਰ

ਸੰਪਾਦਕ
ਬਲਕਾਰ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# Guru Arjan Dev Ji Di Bani Da Tuk Tatkara *(Panjabi)*

*Edited by*
DR. BALKAR SINGH

ISBN 81-7380-256-4

1996

ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਰਕਾਸ਼ਿਤ
ਕੀਤੀ ਅਤੇ ਸਚਦੇਵਾ ਪ੍ਰਿੰਟ ਆਰਟਸ ਪ੍ਰਾਈਵੇਟ ਲਿਮਟਿਡ, ਦਿੱਲੀ ਵਿਖੇ ਛਪੀ

# ਦੋ ਸ਼ਬਦ

ਗੁਰੂ ਅਰਜਨ ਦੇਵ ਜੀ ਰਚਿਤ 'ਸੁਖਮਨੀ' ਦਾ ਗੁਰੂ-ਕਾਵਿ ਵਿਚ ਮਹੱਤਵਪੂਰਨ ਸਥਾਨ ਹੈ। ਯੂਨੀਵਰਸਿਟੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਲੋਂ ਇਸ ਬਾਣੀ ਦਾ ਤੁਕ-ਤਤਕਰਾ ਪੁਸਤਕ ਰੂਪ ਵਿਚ ਛਾਪਿਆ ਗਿਆ ਹੈ। ਫਲਸਰੂਪ ਪਾਠਕਾਂ ਲਈ ਬਾਣੀ ਦੇ ਮੂਲ ਪਾਠ ਤਕ ਪਹੁੰਚਣਾ ਬਹੁਤ ਸੌਖਾ ਹੋ ਜਾਵੇਗਾ।

ਆਸ ਹੈ ਪਾਠਕਾਂ ਦੀ ਲੋੜ ਨੂੰ ਇਹ ਪੁਸਤਕ ਅਵੱਸ਼ ਪੂਰਾ ਕਰੇਗੀ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਜੁਗਿੰਦਰ ਸਿੰਘ ਪੁਆਰ**
ਵਾਈਸ-ਚਾਂਸਲਰ

# ਸੰਪਾਦਕੀ

ਸਿਧਾਂਤ ਅਤੇ ਵਿਅਕਤੀ ਨੂੰ ਇਕਸੁਰ ਹੋਣ ਦਾ ਅਵਸਰ ਬ੍ਰਹਮ ਗਿਆਨੀ ਵਿਚ ਵੀ ਸੰਭਵ ਪਰਵਾਨ ਕੀਤਾ ਗਿਆ ਹੈ। ਇਹ ਅਵਸਥਾ ''ਪਰਤੱਖ ਹਰਿ'' ਦੀ ਹੈ। ਸਿਖ ਧਰਮ ਤੋਂ ਪਹਿਲਾਂ ਇਸ ਅਵਸਥਾ ਵਾਸਤੇ ਪੈਗੰਬਰ ਜਾਂ ਅਵਤਾਰ ਸ਼ਬਦ ਵਰਤਿਆ ਜਾਂਦਾ ਸੀ ਪਰ ਗੁਰੂ ਸਾਹਿਬਾਨ ਨੇ ਇਸ ਅਵਸਥਾ ਵਿਚ ਪੈਗੰਬਰੀ ਜਾਂ ਅਵਤਾਰੀ ਸੰਭਾਵਨਾਵਾਂ ਕਾਇਮ ਹੋਣ ਦੇ ਬਾਵਜੂਦ, ਇਸ ਵਿਚੋਂ ਕਰਾਮਾਤ ਮਨਫੀ ਪਰਵਾਨ ਕਰ ਲਈ ਹੈ। ਇਸ ਨਾਲ ਜੋਨੀ ਦਾ ਸਿਧਾਂਤਕ ਅਤੇ ਇਤਿਹਾਸਕ ਪ੍ਰਸੰਗ ਸਮਪੂਰ ਹੋ ਗਏ ਹਨ। ਗੁਰੂ ਅਰਜਨ ਦੇਵ ਜੀ ਦਾ ਇਤਿਹਾਸਕ ਅਤੇ ਸਿਧਾਂਤਕ ਪ੍ਰਸੰਗ ਸਿਖ ਧਰਮ ਦੀ ਸਥਾਪਨਾ ਜਾਂ ਪ੍ਰਗਟਾਵੇ ਨੂੰ ਸਮਝਣ ਵਾਸਤੇ ਸਹਾਈ ਹੋ ਸਕਦਾ ਹੈ। ਪੰਚਮ ਨਾਨਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਤਿਹਾਸਕ ਸਮਾਂ 1563 ਈ. ਤੋਂ 1606 ਈ.ਤਕ ਬਣਦਾ ਹੈ ਪਰੰਤੂ ਸਿਧਾਂਤਕ ਪ੍ਰਸੰਗ ਵਿਚ ਗੁਰੂ ਜੀ ਉਸੇ ਹੀ ਜੋਤਿ ਅਤੇ ਜੁਗਤਿ ਦੀ ਨੁਮਾਇੰਦਗੀ ਕਰ ਰਹੇ ਸਨ, ਜਿਸਦਾ ਆਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ 1469 ਈ. ਵਿਚ ਹੋਇਆ ਸੀ। ਗੁਰਬਾਣੀ ਵਿਚ ਸਰੀਰਕ ਹੱਦ ਨੂੰ ਜੋਤਿ ਕਾਰਣ ਪ੍ਰਗਟ ਹੋਈ ਪਰਵਾਨ ਕੀਤਾ ਹੋਇਆ ਹੈ ਅਤੇ ਇਹ ਸਾਂਝ ਦੇਵਤੇ ਅਤੇ ਇਨਸਾਨ ਵਿਚ ਇਕ ਰਿਸ਼ਤੇ ਅਤੇ ਵਿਕਾਸ ਦੀ ਸੰਭਾਵਨਾ ਵਲ ਸੰਕੇਤ ਕਰਦੀ ਹੈ। ਇਸ ਪ੍ਰਥਾਏ ਗੁਰੂ ਅਮਰਦਾਸ ਜੀ ਦਾ ਹੁਕਮ ਹੈ:

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ॥
ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥ (ਪੰਨਾ ੯੨੧)

ਜੋਤਿ ਦੀ ਸਾਂਝ ਦੇ ਆਧਾਰ ਤੇ ਮਨੁੱਖ ਨੂੰ ਮਨੁੱਖ ਨਾਲੋਂ ਅਸਲੋਂ ਵਖ ਕਰਕੇ ਵੇਖਣ ਦੀ ਬਿਰਤੀ ਨੂੰ ਸਿਖ ਧਰਮ ਵਿਚ ਮਾਨਤਾ ਨਹੀਂ ਦਿਤੀ ਗਈ। ਸਪਸ਼ਟ ਹੋਇਆ ਕਿ ਮਨੁਖ ਨੂੰ ਵਰਣਾਂ ਵਿਚ ਵੰਡਕੇ ਵੇਖਣ ਜਾਂ ਮਨੁੱਖ ਨੂੰ ਧਰਮਾਂ ਅਨੁਸਾਰ ਵੰਡ ਕੇ ਵੇਖਣ ਨੂੰ ਗੁਰਮਿਤ ਵਿਚ ਸਿਧਾਂਤਕ ਪਰਵਾਨਗੀ ਨਹੀਂ ਹੈ। ਮਨੁੱਖ ਦੀ ਇਲਾਕਿਆਂ ਆਦਿ ਦੇ ਆਧਾਰ ਤੇ ਦਰਜਾਬੰਦੀ ਕਰਣ ਦੀ ਵੀ ਗੁਰਮਤਿ ਚਿੰਤਨ ਵਿਚ ਆਗਿਆ ਨਹੀਂ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚੋਂ ਉਪਰੋਕਤ ਕਥਨ ਦਾ ਸਮਰਥਨ ਹੋ ਜਾਂਦਾ ਹੈ। ਗੁਰੂ ਜੀ ਇਨਸਾਨੀ ਭਾਈਚਾਰੇ ਨੂੰ ਏਕਤਾਮੁਖੀ ਪਰਵਾਨ ਕਰਦੇ ਹੋਏ, ਵੈਰ ਅਤੇ ਬੇਗਾਨਗੀ ਦੇ ਵਕਤੀ ਜਜ਼ਬੇ ਤੇ ਆਧਾਰਤ ਕਲਪਨਾ ਕੀਤੀ ਜਾਣ ਵਾਲੀ ਸੰਭਵ ਵੰਡ ਪ੍ਰਤੀ ਸੁਚੇਤ ਕਰਦੇ ਹੋਏ ਇਨਸਾਨੀ ਵਤੀਰੇ ਪ੍ਰਤੀ ਹੁਕਮ ਕਰਦੇ ਹਨ:

ਨਾ ਕੋ ਬੈਰੀ ਨਹੀਂ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ (ਪੰਨਾ ੧੨੯੯)

ਮਾਨਵੀ-ਵਿਵਹਾਰ ਦਾ ਕੇਂਦਰੀ ਬਿੰਦੂ ਕੰਠ-ਲਾਉਣ ਵਾਲੇ ਸੁਭਾ ਨੂੰ ਪਰਵਾਨ ਕਰਦਿਆਂ ਮਿੱਤਰ ਭਾਵਨਾ ਦੇ ਪ੍ਰਕਾਸ਼ਨ ਲਈ ਯਤਨੀਸ਼ੀਲ ਰਹਿਣ ਵਾਸਤੇ ਆਦੇਸ਼ ਵੀ ਕੀਤਾ ਹੋਇਆ ਹੈ:

ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥
ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥ (ਪੰਨਾ ੬੭੧)

ਸਿਧਾਂਤਕ ਪ੍ਰਸੰਗ ਵਿਚ ਇਹ ਸਭ ਇਕ ਜੁਗਤਿ ਵਿਚ ਵਿਕਾਸ ਕਰ ਸਕਣ ਦੀਆਂ ਸੰਭਾਵਨਾਵਾਂ ਵਲ ਸੰਕੇਤ ਹੈ। ਜੋਤਿ ਜੋ ਜੁਗਤਿ ਵਿਚ ਨਹੀਂ ਹੈ, ਉਹ ਸਰੀਰ ਨੂੰ ''ਮਨਮੁੱਖ'' ਵਾਲੇ ਪਾਸੇ ਲੈ ਜਾਂਦੀ ਹੈ। ਇਹੀ ਮਨ ਦੀ ਮਤ ਹੈ ਅਤੇ ਇਸੇ ਨੂੰ ਅਧਾਰਮਿਕਤਾ ਪਰਵਾਨ ਕੀਤਾ ਜਾ ਸਕਦਾ ਹੈ। ਧਰਮ ਨੇ ਜੋਤਿ ਨੂੰ ਜੁਗਤਿ ਵਿਚ ਪ੍ਰਫੁਲਿਤ ਹੋਣ ਦਾ ਮਾਰਗ ਪ੍ਰਸਤੁਤ ਕਰਨਾ ਹੈ। ਅਜਿਹਾ ਕਰਦੇ ਸਮੇਂ ਧਰਮ ਨੇ ਵਿਅਕਤੀਗਤ ਤੇ ਕਰਾਮਾਤੀ-ਦਖਲ ਅੰਦਾਜ਼ੀ ਦੀ ਹਉਮੈ ਤੋਂ ਬਚਣ ਵਾਸਤੇ ਸਰੀਰ ਦੀ ਥਾਂ ਸ਼ਬਦ ਦੀ ਸ਼ਰਣ ਜਾਣ ਦੀ ਜੁਗਤਿ ਦਸਣੀ ਹੈ। ਇਸ ਦ੍ਰਿਸ਼ਟੀ ਤੋਂ ਸਿਖ ਚਿੰਤਨ ਨੂੰ ਸ਼ਬਦ-ਜੁਗਤਿ ਜਾਂ ਨਾਮ-ਜੁਗਤਿ ਦੀ ਸੰਗਿਆ ਦਿਤੀ ਜਾ ਸਕਦੀ

ਹੈ। ਇਸ ਪ੍ਰਸੰਗ ਵਿਚ ਸਿਖ ਚਿੰਤਨ ਵਿਚੋਂ ਪੰਚਮ ਨਾਨਕ ਜੀ ਦੇ ਹਵਾਲਿਆਂ ਨਾਲ ਪ੍ਰਗਟਾਈ ਗਈ ਉਪਰੋਕਤ ਭਾਵਨਾ ਨੂੰ ਗੁਰੂ ਜੀ ਨੇ ਹੰਢਾਇਆ ਵੀ ਹੈ ਤੇ ਪ੍ਰਗਟਾਇਆ ਵੀ ਹੈ। ਹੰਢਾਏ ਜਾਣ ਦੀ ਅਵਸਥਾ ਨੂੰ ਤਿਆਰੀ ਦਾ ਸਮਾਂ ਆਖਿਆ ਜਾ ਸਕਦਾ ਹੈ ਅਤੇ ਇਹ ਸਮਾਂ ਜਨਮ ਤੋਂ ਗੁਰਿਆਈ ਤੱਕ (1563 ਤੋਂ 1581) ਦਾ ਹੈ। ਇਸ ਸਮੇਂ ਨਾਲ ਸੰਬੰਧਤ ਬਾਲ ਅਵਸਥਾ ਬਾਰੇ ਸ੍ਰੀ ਗੁਰੂ ਅਮਰਦਾਸ ਜੀ ਦੀ ਸੁਤੇ ਅਸ਼ੀਰਵਾਦ "ਦੋਹਤਾ ਬਾਣੀ ਦਾ ਬੋਹਿਥਾ" ਨੂੰ ਸਿਖ ਪਰੰਪਰਾ ਨੇ ਸੰਭਾਲਿਆ ਹੋਇਆ ਹੈ। ਕਵੀ ਸੰਤੋਖ ਸਿੰਘ ਨੇ ਸੂਰਜ ਪ੍ਰਕਾਸ਼ ਵਿਚ ਇਸਦਾ ਜ਼ਿਕਰ ਕਰਦਿਆਂ ਟਿਪਣੀ ਕੀਤੀ ਹੈ ਕਿ ਗੁਰੂ-ਸੁਤ ਇਹ ਬਾਲਕ ਜਗ ਵਿਚ ਭਾਰਾ ਅਤੇ ਬਾਣੀ ਦਾ ਬੋਹਿਥ ਹੋਵੇਗਾ:

ਭਾਈ ਗੁਰ ਜਗ ਮੁਹਿ ਬਿਦਤੈ ਹੈ। ਬਾਣੀ ਕੋ ਬੋਹਿਥ ਬੜ ਹ੍ਵੈ ਹੈ॥

ਦੂਜਾ ਪ੍ਰਗਟਾਵਾ ਬਾਲਕ ਅਰਜਨ ਜੀ ਨੇ ਸੰਗੀਆਂ ਨਾਲ ਖੇਡਣ ਵੇਲੇ ਆਪਣੇ ਸੁਭਾ ਦੇ ਸੰਤੁਲਨ ਅਤੇ ਸਹਜ ਵਿਵਹਾਰ ਰਾਹੀਂ ਕਰ ਦਿਤੀ ਸੀ। ਵਿਵਹਾਰਕ ਪੱਧਰ ਤੇ ਪ੍ਰਤੱਖ ਅੰਤਰ, ਵਡੇ ਭਰਾ ਪ੍ਰਿਥੀ ਚੰਦ ਨਾਲੋਂ ਸਾਹਮਣੇ ਆਉਣ ਲਗ ਪਿਆ ਸੀ। ਸਿਟੇ ਵਜੋਂ ਜਨਮ ਨਾਲ ਉਤਮਤਾ ਦੀ ਪਰੰਪਰਕ ਧਾਰਨਾ ਖੁਰ ਰਹੀ ਸੀ। ਗੁਰੂ ਪਿਤਾ ਜੀ ਦੇ ਹੁਕਮ ਦੀ ਪਾਲਣਾ ਅਤੇ ਸੇਵਾ ਵਾਸਤੇ ਤਤਪਰਤਾ, ਜਿਸ ਨਿਰਲੇਪਤਾ ਨਾਲ ਸ੍ਰੀ ਅਰਜਨ ਮਲ ਜੀ ਵਲੋਂ ਨਿਭਾਈ ਜਾ ਰਹੀ ਸੀ, ਉਸ ਵਿਚੋਂ ਕਿਸੇ ਵਡੀ ਤਿਆਰੀ ਦੇ ਸੰਕੇਤ ਸਹਿਜੇ ਹੀ ਲਭੇ ਜਾ ਸਕਦੇ ਸਨ। ਇਨ੍ਹਾਂ ਸੰਕੇਤਾਂ ਦੇ ਕੁਦਰਤੀ ਅਹਿਸਾਸ ਨਾਲ ਖੁਸ਼ੀ ਅਤੇ ਈਰਖਾ ਦੇ ਦੋਹਾਂ ਕਿਨਾਰਿਆਂ ਅੰਦਰ ਸ੍ਰੀ ਅਰਜਨ ਮਲ ਜੀ ਦੀ ਤਿਆਰੀ ਮੁਕੰਮਲ ਵੀ ਹੋ ਰਹੀ ਸੀ ਅਤੇ ਪ੍ਰਕਾਸ਼ਮਾਨ ਵੀ ਹੋ ਰਹੀ ਸੀ। ਖੁਸ਼ੀ ਨੇ ਜਿਥੇ ਉਨ੍ਹਾਂ ਨੂੰ ਉਲਾਰ ਨਹੀਂ ਕੀਤਾ ਉਥੇ ਈਰਖਾ ਉਨ੍ਹਾਂ ਨੂੰ ਉਤੇਜਿਤ ਵੀ ਨਹੀਂ ਕਰ ਸਕੀ। ਸ਼ਖਸੀਅਤ ਦੇ ਇਸ ਸੰਤੁਲਨ ਦੀ ਤੱਵਕੋ ਗੁਰੂ ਦੇ ਸਿਖ ਤੋਂ ਹਮੇਸ਼ਾਂ ਕੀਤੀ ਜਾਂਦੀ ਰਹੀ ਹੈ ਤੇ ਕੀਤੀ ਜਾਂਦੀ ਰਹੇਗੀ। ਸੋਲਾਂ ਸਾਲ ਦੀ ਉਮਰ ਵਿਚ ਹੋਈ ਸ਼ਾਦੀ ਵੀ ਇਸੇ ਤਿਆਰੀ ਦਾ ਹੀ ਹਿੱਸਾ ਸੀ। ਤਿਆਰੀ ਦੇ ਸਹਜ-ਪ੍ਰਕਾਸ਼ ਨੂੰ ਅਠਾਰਾਂ ਸਾਲ ਦੀ ਉਮਰ ਵਿਚ ਗੁਰਤਾ ਪ੍ਰਾਪਤ ਹੋ ਜਾਂਦੀ ਹੈ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ "ਪ੍ਰਤੱਖ ਹਰਿ" ਵਜੋਂ ਸਾਹਮਣੇ ਆਉਂਦੇ ਹਨ। ਇਹ ਤਿਆਰੀ ਸਰੀਰਕ ਪੱਧਰ ਤੇ ਮਨ ਅਤੇ ਬਚਨ ਦੁਆਰਾ ਗੁਰਮਤਿ-ਰਹੱਸ ਨੂੰ ਹੰਢਾਉਣ ਦੀ ਹੈ। ਗੁਰਮਤਿ ਸਿਧਾਂਤ ਹੈ ਕਿ ਜਿਹੋ ਜਿਹੇ ਆਦਰਸ਼ ਨਾਲ ਮਾਨਵ ਇਕਸੁਰ ਹੁੰਦਾ ਹੈ, ਉਹੋ ਜਿਹਾ ਜੀਵਨ ਉਸਦਾ ਬਣ ਜਾਂਦਾ ਹੈ। ਇਹੀ ਮਾਨਸ ਤੋਂ ਦੇਵਤੇ ਤਕ ਦਾ ਸਫਰ ਹੈ ਅਤੇ ਇਸਨੂੰ ਗੁਰੂ ਅਰਜਨ ਦੇਵ ਜੀ ਦੇ ਰੂਪ ਵਿਚ ਮਥੁਰਾ ਭੱਟ ਨੇ ਇਨ੍ਹਾਂ ਸ਼ਬਦਾਂ ਵਿਚ ਪ੍ਰਗਟਾਇਆ ਹੋਇਆ ਹੈ:

ਮਨ ਬਚ ਜਿਨਿ ਜਾਣਿਅਉ, ਭਯਉ ਤਿਹ ਸਮਸਰਿ ਸੋਈ॥
ਧਰਨਿ ਗਗਨ ਨਵਖੰਡ ਮਹਿ, ਜੋਤਿ ਸ੍ਵਰੂਪੀ ਰਹਿਓ ਭਰਿ॥
ਭਨਿ ਮਥੁਰਾ, ਕਛੁ ਭੇਦ ਨਹੀਂ, ਗੁਰੂ ਅਰਜੁਨੁ ਪਰਤਖ ਹਰਿ॥ (ਪੰਨਾ ੧੪੦੭)

ਭੱਟਾਂ ਦੇ ਸਵਈਆਂ ਵਿਚ ਗੁਰੂ-ਜੋਤਿ ਦਾ ਪ੍ਰਸੰਗ ਸਥਾਪਨ ਹੋ ਗਿਆ ਹੈ। ਗੁਰੂ ਕੇਵਲ ਮਾਤਰ ਸਰੀਰ ਨਹੀਂ ਹੈ ਜਾਂ ਇਉ ਵੀ ਕਿਹਾ ਜਾ ਸਕਦਾ ਹੈ ਕਿ ਗੁਰੂ ਨੂੰ ਸਰੀਰ ਦਾ ਕੋਈ ਵੀ ਬੰਧਨ ਨਹੀਂ ਹੈ। ਗੁਰੂ ਤਾਂ ਸੰਕਲਪ ਰੂਪ ਹੋਣ ਕਰਕੇ, ਸ਼ਬਦ ਹੈ। ਗੁਰੂ ਦੇ ਇਸ ਅਸੀਮ ਅਤੇ ਨਿਰੰਤਰ ਸਰੂਪ ਨੂੰ ਭੱਟ ਕਵੀਆਂ ਨੇ "ਰਿਦਿ ਸ਼ਬਦ ਬਸਾਯਉ" ਦੀ ਸੰਗਿਆ ਦਿਤੀ ਹੋਈ ਹੈ। ਗੁਰੂ ਨਿਰਸੰਦੇਹ "ਭਗਤ ਉਤਰਿ ਆਯਉ" ਹੈ ਪਰੰਤੂ ਇਸਨੂੰ "ਆਜੋਨੀ ਸੰਭਵਿਅਉ" ਦੇ ਪ੍ਰਸੰਗ ਵਿਚ ਹੀ ਸਮਝਿਆ ਜਾਣਾ ਚਾਹੀਦਾ ਹੈ। ਗੁਰੂ ਨੇ "ਭਯ ਭੰਜਨ", "ਪਰਦੁਖ ਨਿਵਾਰ", "ਭ੍ਰਮੁ ਭ੍ਰਾਂਤਿ ਦਹਣੁ" ਅਤੇ "ਸੀਤਲ ਸੁਖ ਦਾਤਉ" ਦੀਆਂ ਸੰਭਾਵਨਾਵਾਂ ਵਾਸਤੇ ਲੋੜੀਂਦੇ ਮਾਹੌਲ ਦੀ ਸਿਰਜਨਾ ਕਰਦਿਆਂ ਹੋਇਆਂ, ਮਾਨਵ-ਚੇਤਨਾ ਨੂੰ ਸਦ-ਜਾਗਤ ਕਰਣ ਦਾ ਕਾਰਜ ਨਿਭਾਉਣਾ ਹੈ। ਸ਼ਬਦ-ਗੁਰੂ ਦੀ ਪ੍ਰਥਮਤਾ ਦਾ ਸਿਖ ਪ੍ਰਸੰਗ ਇਸੇ ਭਾਵਨਾ ਦਾ ਸਮਰਥਨ ਕਰਦਾ ਹੈ। ਇਹੀ ਗੁਰਬਾਣੀ ਅਨੁਸਾਰ ਪਰਮਾਤਮਾ ਨੂੰ ਪਛਾਣ ਲੈਣਾ ਹੈ। ਸਿਖ ਚਿੰਤਨ ਅਨੁਸਾਰ ਸ਼ਬਦ ਦੀ ਸਰਦਾਰੀ ਸਰੀਰਕ-ਵਿਚੋਲੇ ਤੋਂ ਮੁਕਤੀ ਦਿਵਾ ਦੇਂਦੀ ਹੈ। ਪਾਂਡਵ ਭਰਾ ਅਰਜਨ ਦੇ ਹਵਾਲੇ ਨਾਲ ਭਟ ਕਲਸਹਾਰ ਨੇ ਦਸਿਆ ਹੈ ਕਿ ਸ਼ਬਦ ਦੇ ਮਾਧਿਅਮ ਰਾਹੀਂ ਪ੍ਰਾਪਤ ਅਨੁਭਵ ਵਿਚ ਸ਼ੰਕੇ ਨੂੰ ਕੋਈ ਥਾਂ ਨਹੀਂ ਰਹਿ ਜਾਂਦੀ। ਏਸੇ ਲਈ ਗੁਰੂ ਅਰਜਨ ਦੇਵ ਜੀ ਨੂੰ ਪਾਂਡਵ-ਪੁਤਰ ਅਰਜਨ ਵਾਂਗ ਕਿਸੇ ਸ਼ੰਕਾ-ਨਿਵਾਰਨ ਵਾਸਤੇ ਮਾਧਿਅਮ ਦੀ ਲੋੜ ਨਹੀਂ ਪਈ। ਇਹੀ ਸ਼ਖਸੀਅਤ ਦੀ ਪੱਧਰ ਤੇ ਪਰਮਾਣਿਕ ਪੁਰਖ ਦੀ ਨਿਸ਼ਾਨੀ ਹੈ। ਗੁਰੂ ਦਾ ਸ਼ਸ਼ਤ੍ਰ ਨਾਮ ਦਾ ਪ੍ਰਕਾਸ਼ ਹੈ ਅਤੇ ਇਸਨੂੰ ਸ਼ਬਦ ਰਾਹੀਂ ਸਜਾਇਆ ਗਿਆ ਹੈ। ਇਹ ਸਬਦ ਨਾਲ ਇਕਸੁਰ ਹੋਣ ਦਾ ਵਿਚੋਲਾ-

ਰਹਿਤ ਮਾਰਗ ਹੈ, ਸ਼ਬਦ ਦਾ ਮਾਰਗ ਹੈ:

ਗੁਰੂ ਅਰਜੁਨੁ ਪੁਰਖੁ ਪ੍ਰਮਾਣ, ਪੁਰਥਉ ਚਾਲੈ ਨਹੀ॥
ਨੇਜਾ ਨਾਮ ਨੀਸਾਣੁ, ਸਤਿਗੁਰ ਸ਼ਬਦਿ ਸਵਾਰਿਆਉ॥ (ਪੰਨਾ ੧੪੦੮)

ਗੁਰੂ ਅਰਜਨ ਦੇਵ ਜੀ ਦੇ ਸੇਵਕ ਅਤੇ ਸਾਥੀ ਭਾਈ ਗੁਰਦਾਸ ਜੀ ਦੀ ਰਾਇ ਭੱਟਾਂ ਨਾਲ ਮਿਲਦੀ ਜੁਲਦੀ ਹੋਣ ਦੇ ਬਾਵਜੂਦ ਵਖਰੀ ਵੀ ਹੈ। ਭੱਟਾਂ ਨੇ ਜੋ ਮੁਹਾਵਰਾ ਵਰਤਿਆ ਹੈ, ਉਸ ਤੋਂ ਆਮ ਜਗਿਆਸੂ ਨੂੰ ਭੁਲੇਖਾ ਵੀ ਪੈ ਸਕਦਾ ਹੈ। ਉਦਾਹਰਣ ਵਜੋਂ ਭੱਟ ਕਵੀ ਨੇ ਗੁਰੂ ਅਰਜਨ ਦੇਵ ਜੀ ਨੂੰ ਜਨਕ ਦਾ ਅਵਤਾਰ ਦਸਿਆ ਹੈ। ਇਸ ਦੀ ਸਪਸ਼ਟਤਾ ਕਰਦੇ ਹੋਏ ਭਾਈ ਗਰਦਾਸ ਜੀ ਕਹਿੰਦੇ ਹਨ ਕਿ ਗੁਰੂ ਜੀ ਆਪਣੇ ਸਿਖਾਂ ਨੂੰ ਮਾਇਆ ਵਿਚ ਹੀ ਉਦਾਸ ਕਰ ਦਿੰਦੇ ਹਨ ਅਤੇ ਜਨਕ ਵਰਗੇ ਅਸੰਖ ਭਗਤ ਆਪ ਨੇ ਬਣਾ ਦਿਤੇ ਹਨ। ਸੋ ਜਨਕ ਦੀ ਤੁਲਨਾ ਗੁਰੂ ਨਾਲ ਨਹੀਂ ਗੁਰੂ ਦੇ ਸਿੱਖ ਨਾਲ ਕੀਤੀ ਜਾ ਸਕਦੀ ਹੈ:

ਮਾਇਆ ਵਿਚਿ ਉਦਾਸੁ ਕਰਿ, ਗੁਰੁ ਸਿਖ ਜਨਕ ਅਸੰਖ ਭਗਤਾਂ॥ (੨੪/੨੦)

ਸੋ ਭਾਈ ਗੁਰਦਾਸ ਜੀ ਨੇ ਪੰਚਮ ਨਾਨਕ ਜੀ ਨੂੰ ਲਖਣ ਅਤੇ ਮਾਇਆ ਤੋਂ ਪਰੇ ਪਰਵਾਨ ਕਰਦਿਆਂ ਅਕਲ, ਅਜੋਨੀ, ਅਕਾਲ ਅਤੇ ਅਪਾਰ ਆਖਿਆ ਹੈ। ਇਹ ਵੀ ਸਾਖੀ ਭਰੀ ਹੈ ਕਿ ਗੁਰੂ-ਜੋਤਿ ਦੇ ਪ੍ਰਕਾਸ਼ਨ ਦੀ ਪਰਵਾਨਗੀ ਵਜੋਂ ਜਗਤ ਵਿਚ ਜੈ ਜੈ ਕਾਰ ਹੋ ਰਹੀ ਹੈ। ਗੁਰੂ ਤਾਂ ਸੰਤਾਂ ਭਗਤਾਂ ਵਾਸਤੇ ਵੀ "ਆਦਿ ਪੁਰਖ" ਦੀ ਪਦਵੀ ਰਖਦਾ ਹੈ। ਵਰਣਾਂ ਅਤੇ ਦਰਸ਼ਨਾਂ ਦੀ ਪ੍ਰਾਪਤ ਪਰੰਪਰਾ ਤੋਂ ਅਗੇ ਸਿਖ ਚਿੰਤਨ ਸਚੇ ਆਚਾਰ ਵਾਲਾ ਗੁਰਮੁਖ ਮਾਰਗ ਪ੍ਰਸਤੁਤ ਕਰਦਾ ਪਰਵਾਨ ਕੀਤਾ ਹੋਇਆ ਹੈ। ਇਸ ਗੁਰਮੁਖ ਪੰਥ ਦੇ ਗੁਣਾਂ ਵਿਚ ਨਾਮ, ਦਾਨ ਅਤੇ ਇਸ਼ਨਾਨ ਦੇ ਤ੍ਰੈਪੱਖੀ ਅਮਲ ਵੱਲ ਇਸ਼ਾਰਾ ਕੀਤਾ ਹੋਇਆ ਹੈ ਅਤੇ ਇੰਨਾਂ ਤਿੰਨਾਂ ਦਾ ਪ੍ਰਕਾਸ਼ਨ ਪ੍ਰੇਮਾ ਭਗਤੀ ਰਾਹੀਂ ਹੁੰਦਾ ਮੰਨਿਆ ਗਿਆ ਹੈ। ਇਨ੍ਹਾਂ ਸਾਰੀਆਂ ਦਾਤਾਂ ਦਾ ਸ੍ਰੋਤ ਗੁਰੂ-ਜੋਤਿ ਨੂੰ ਪਰਵਾਨ ਕਰਦਿਆਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਸ ਗੁਰੂ ਜੋਤਿ ਦਾ ਪ੍ਰਤੀਨਿਧ ਅਤੇ ਸੱਚਾ ਸਿਰਜਨਹਾਰ ਜ਼ਰੂਰ ਆਖਿਆ ਹੈ ਕਿਉਂਕਿ "ਗੁਰੂ ਅਰਜਣੁ ਸਚੁ ਸਿਰਜਣਹਾਰਾ" ਦੀ ਪਰੰਪਰਾ ਕਾਇਮ ਹੈ।

ਉਪਰੋਕਤ ਦੇ ਬਾਵਜੂਦ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕੇਂਦਰੀ ਯੋਗਦਾਨ ਗ੍ਰੰਥ-ਆਧਾਰਤ ਕੌਮ ਦੇ ਆਧਾਰ ਸਿਰਜਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਅਤੇ ਪ੍ਰਕਾਸ਼ਨ ਦਾ ਇਸ ਪੱਖੋਂ ਵੱਡਾ ਮਹੱਤਵ ਹੈ। ਗੁਰੂ ਜੀ ਨੇ ਅਜਿਹੇ ਸਥਾਨਾਂ ਦਾ ਨਿਰਮਾਣ ਵੀ ਕੀਤਾ ਜਿਨ੍ਹਾਂ ਨੂੰ ਕੌਮੀ ਕੇਂਦਰ ਵਜੋਂ ਭਵਿਖ ਵਿਚ ਪਰਵਾਨ ਕੀਤੇ ਜਾਣ ਦੀਆਂ ਸੰਭਾਵਨਾਵਾਂ ਉਨ੍ਹਾਂ ਦੇ ਯਤਨਾਂ ਵਿਚ ਲੁਪਤ ਸਨ। ਸਿਖ ਚਿੰਤਨ ਪ੍ਰਤੀ ਵਧੀ ਹੋਈ ਮੌਜੂਦਾ ਉਤਸੁਕਤਾ ਨੂੰ ਧਿਆਨ ਵਿਚ ਰਖਦਿਆਂ ਸਿਖ ਗੁਰੂ ਸਾਹਿਬਾਨ ਦਾ ਪ੍ਰਸੰਗ ਸਥਾਪਨ ਗੁਰਬਾਣੀ ਦੀ ਰੌਸ਼ਨੀ ਵਿਚ ਹੀ ਹੋਣਾ ਚਾਹੀਦਾ ਹੈ। ਇਹ ਸਿਖ ਇਤਿਹਾਸ ਨੂੰ ਸਿਖ ਸਿਧਾਂਤ ਅਨੁਸਾਰ ਵਿਚਾਰੇ ਜਾਣਾ ਹੈ।

ਮਹਾਨ ਕੋਸ਼ ਦੇ ਕਰਤਾ ਭਾਈ ਕਾਹਨ ਸਿੰਘ ਨਾਭਾ ਅਨੁਸਾਰ ਅਰਜਨ ਦੇ ਸ਼ਬਦੀ ਅਰਥ ਸੰਸਕ੍ਰਿਤ ਭਾਸ਼ਾ ਦੇ ਪ੍ਰਸੰਗ ਵਿਚ ਕਮਾਉਣਾ ਅਤੇ ਖੱਟਣਾ ਹਨ। ਇਕ ਹੋਰ ਅਰਥਾਂ ਵਿਚ ਅਰਜਨ ਸ਼ਬਦ ਨੂੰ ਜਮ੍ਹਾਂ ਕਰਨਾ ਵਜੋਂ ਵੀ ਪਰਵਾਨ ਕੀਤਾ ਜਾਂਦਾ ਹੈ। ਇਸ ਬਹੁ-ਪਰਤੀ ਅਰਥਾਂ ਦੀ ਪੁਸ਼ਟੀ ਤਾਂ ਪੰਥ ਪ੍ਰਕਾਸ਼ ਪੁਸਤਕ ਵਿਚੋਂ ਵੀ ਹੋ ਜਾਂਦੀ ਹੈ:

ਸ੍ਰੀ ਅਰਜਨ ਕਰੀ ਅਰਜਨ ਬਾਨੀ ਜੈਸ॥ (ਗਿਆਨੀ ਗਿਆਨ ਸਿੰਘ)

ਪੰਚਮ ਨਾਨਕ ਦੇ ਪ੍ਰਸੰਗ ਵਿਚ ਅਰਜਨ ਦਾ ਵਿਕਾਸ ਸਾਹਮਣੇ ਹੈ ਅਤੇ ਇਹ ਵਿਕਾਸ ਅਰਜਨ ਮਲ ਤੋਂ ਅਰਜਨ ਗੁਰੂ ਤਕ ਦਾ ਹੈ। ਗੁਰੂ ਅਰਜਨ ਦੇਵ ਜੀ ਗੱਦੀ ਤੇ ਬਿਰਾਜਮਾਨ ਪਹਿਲੀ ਸਤੰਬਰ, 1581 ਨੂੰ ਹੋਏ ਸਨ। ਗੱਦੀ ਨਸ਼ੀਨੀ ਵੇਲੇ ਗੁਰੂ ਸਾਹਿਬ ਦੀ ਉਮਰ ਅਠਾਰਾਂ ਸਾਲ ਦੀ ਸੀ ਅਤੇ ਉਨ੍ਹਾਂ ਨੇ ਗੁਰਿਆਈ ਦੀ ਭੂਮਿਕਾ ਚੌਵੀ ਸਾਲ ਅਤੇ ਨੌਂ ਮਹੀਨੇ ਨਿਭਾਈ। ਉਹ 43 ਸਾਲ ਦੀ ਉਮਰ ਵਿਚ 1606 ਈ. ਨੂੰ ਜੋਤੀ ਜੋਤਿ ਸਮਾ ਗਏ ਸਨ। ਗੁਰੂ ਅਰਜਨ ਦੇਵ ਜੀ ਦੀ ਅਧਿਆਤਮਕ ਭੂਮਿਕਾ ਨੂੰ ਜਿਸ ਤਰ੍ਹਾਂ ਭੱਟ ਕਵੀਆਂ ਨੇ ਗ੍ਰਹਿਣ ਕੀਤਾ ਹੋਇਆ ਹੈ, ਉਸਦੀ ਉਦਾਹਰਣ ਹੋਰ ਕਿਤੇ ਨਹੀਂ ਮਿਲਦੀ। ਭੱਟਾਂ ਨੇ ਉਨ੍ਹਾਂ ਨੂੰ ਰਾਜ ਯੋਗ ਅਧਿਕਾਰੀ, ਪਰਮਾਤਮ-ਜੁਗਤਿ ਵਿਚ ਤਸਲੀਮ ਕਰਦਿਆਂ ਕਿਹਾ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਸਿਰ ਤੇ ਗੁਰਿਆਈ ਦਾ ਤਾਜ ਅਕਾਲ ਪੁਰਖ ਨੇ ਆਪ ਪਹਿਨਾਇਆ ਸੀ:

ਗੁਰੂ ਅਰਜੁਨ ਸਿਰਿ ਛਤ੍ਰ ਆਪਿ ਪਰਮੇਸਰਿ ਦੀਅਉ॥

ਗੁਰੂ ਅਰਜਨ ਦੇਵ ਜੀ ਨੂੰ ਗੁਰੂ-ਜੋਤਿ ਦੀ ਨਿਰੰਤਰਤਾ ਵਿਚ ਗ੍ਰਹਿਣ ਕਰਨ ਦਾ ਐਲਾਨ ਭੱਟਾਂ

ਨੇ ਇਸ ਤਰ੍ਹਾਂ ਕੀਤਾ ਹੋਇਆ ਹੈ:

ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ।

ਇਸ ਪ੍ਰਸੰਗ ਵਿਚ ਗੁਰੂ ਅਰਜਨ ਦੇਵ ਜੀ ਦੇ ਯੋਗਦਾਨ ਨੂੰ ਰੀਸ ਕਰਣਯੋਗ ਅਧਿਆਤਮਕ ਮਾਡਲ ਵਜੋਂ ਪ੍ਰਸਤੁਤ ਕੀਤਾ ਜਾ ਸਕਦਾ ਹੈ। ਪੰਚਮ ਪਾਤਸ਼ਾਹ ਹਜ਼ੂਰ ਦਾ ਯੋਗਦਾਨ ਗੁਰੂ ਸਾਹਿਬਾਨ ਵਿਚੋਂ ਨਿਰਾਲਾ ਜ਼ਰੂਰ ਨਜ਼ਰ ਆਉਂਦਾ ਹੈ ਪਰੰਤੂ ਸਿਧਾਂਤਕ ਪ੍ਰਸੰਗ ਵਿਚ ਇਸਨੂੰ ਗੁਰੂ ਜੋਤਿ ਅਤੇ ਗੁਰੂ-ਜੁਗਤਿ, ਜਿਸਦੇ ਸੰਸਥਾਪਕ ਗੁਰੂ ਨਾਨਕ ਦੇਵ ਜੀ ਹਨ, ਦੀ ਨਿਰੰਤਰਤਾ ਵਿਚ ਹੀ ਵੇਖਣਾ ਚਾਹੀਦਾ ਹੈ। ਇਸ ਤਰ੍ਹਾਂ ਨਾਨਕ ਜੋਤਿ ਦੇ ਪੰਜਵੇ ਪ੍ਰਤੀਨਿਧ ਗੁਰੂ ਅਰਜਨ ਦੇਵ ਜੀ, ਉਸੇ ਹੀ ਜੋਤਿ ਅਤੇ ਜੁਗਤਿ ਦੇ ਅਲਮਬਰਦਾਰ ਹਨ, ਜਿਵੇ ਬਾਕੀ ਗੁਰੂ ਸਾਹਿਬਾਨ, ਉਨ੍ਹਾਂ ਤੋਂ ਪਹਿਲਾਂ ਅਤੇ ਪਿਛੋਂ ਸਨ। ਗੁਰੂ ਗ੍ਰੰਥ ਸਾਹਿਬ ਦੇ ਯੋਗਦਾਨੀ ਵਜੋਂ ਗੁਰੂ ਅਰਜਨ ਦੇਵ ਜੀ ਦਾ ਗਿਣਤੀ ਵਿਚ ਵੱਡਾ ਯੋਗਦਾਨ ਸਾਬਤ ਕਰਦਾ ਹੈ ਕਿ ਉਹ ਪਰੰਪਰਕ ਸਿਖ ਭਾਵਨਾ ਵਿਚ ਬਾਣੀ ਦੇ ਬੋਹਿਥ ਸਨ। ਇਸਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦਾ ਕੰਮ ਵੀ ਪੰਜਵੇਂ ਨਾਨਕ ਦੇ ਜ਼ੁੰਮੇ ਹੀ ਆਇਆ ਸੀ। ਗੁਰੂ ਜੀ ਦੇ ਜੀਵਨ ਕਾਲ ਵਿਚ ਵਾਪਰੀਆਂ ਘਟਨਾਵਾਂ ਵੀ ਕੋਈ ਘੱਟ ਮਹੱਤਵਪੂਰਨ ਨਹੀਂ ਹਨ। ਪ੍ਰਿਥੀ ਚੰਦ ਦੀ ਅਗਵਾਈ ਵਿਚ ਸਰਕਾਰੀ ਵਿਰੋਧ ਦਾ ਉਨ੍ਹਾਂ ਨੂੰ ਲਗਾਤਾਰ ਸਾਹਮਣਾ ਕਰਨਾ ਪਿਆ ਸੀ।

ਉਨ੍ਹਾਂ ਦੀ ਸ਼ਹੀਦੀ ਇਸੇ ਅਧਿਆਤਮਕ ਵਿਰੋਧ ਦੇ ਅੰਤਰਗਤ ਧਾਰਮਿਕ ਸੁਤੰਤ੍ਰਾ ਬਾਰੇ ਦਿਤੇ ਗਏ ਪਹਿਰੇ ਦਾ ਹੀ ਸਿੱਟਾ ਸੀ। ਇਨ੍ਹਾਂ ਸਾਰੀਆਂ ਸੱਮਸਿਆਵਾਂ ਨਾਲ ਨਿਪਟਣ ਵੇਲੇ ਪੰਜਵੇ ਪਾਤਸ਼ਾਹ ਹਜ਼ੂਰ ਨੇ ਕਿਸੇ ਵੀ ਤਰ੍ਹਾਂ ਅਧਿਆਤਮਕ ਸ਼ਕਤੀ ਦੀ ਕਰਾਮਾਤ ਵਾਂਗ ਵਰਤੋਂ ਨਹੀਂ ਕੀਤੀ, ਜਿਸ ਤਰ੍ਹਾਂ ਰਿਸ਼ੀ ਪਰੰਪਰਾ ਵਿਚ ਭਾਰਤੀ ਭੂਖੰਡ ਉਤੇ ਹੀ ਹੁੰਦੀ ਆਈ ਸੀ। ਇਸਦੇ ਉਲਟ ਅਤੇ ਸਜਰੇ ਢੰਗ ਨਾਲ ਗੁਰੂ ਜੀ ਨੇ ਇਕ ਗੁਰ ਸ੍ਰਿਖ ਵਾਂਗ ਸਭ ਕੁਝ ਭਾਣੇ ਵਿਚ ਬਰਦਾਸ਼ਤ ਕਰਣ ਦੀ ਸਿਖ ਪਿਰਤ ਨੂੰ ਸਾਹਮਣੇ ਲਿਆਂਦਾ ਸੀ। ਵੱਡਾ ਭਰਾ ਪ੍ਰਿਥੀ ਚੰਦ ਜਦੋਂ ਸਮੇ ਦੀ ਹਕੂਮਤ ਨਾਲ ਰਲਕੇ, ਗੁਰੂ ਘਰ ਦੇ ਸਾਧਨਾਂ ਤੇ ਕਬਜ਼ਾ ਕਰਨ ਦੀਆਂ ਸਕੀਮਾਂ ਬਣਾ ਰਿਹਾ ਸੀ, ਉਦੋਂ ਵੀ ਪੰਚਮ ਪਾਤਸ਼ਾਹ ਹਜ਼ੂਰ ਭਾਣੇ ਵਿਚ ਵਿਚਰ ਰਹੇ ਸਨ ਅਤੇ ਸਹਜ-ਪ੍ਰਕਾਸ਼ਨ ਦੀ ਅਮਲੀ ਤਸਵੀਰ ਬਣੇ ਹੋਏ ਸਨ। ਸਮੇ ਦੇ ਹਾਕਮ ਜਹਾਂਗੀਰ ਤੋਂ ਬਚਣ ਦੀ ਉਨ੍ਹਾਂ ਨੇ ਉਸ ਤਰ੍ਹਾਂ ਬਿਲਕੁਲ ਕੋਸ਼ਿਸ਼ ਨਹੀਂ ਕੀਤੀ ਜਿਸ ਤਰ੍ਹਾਂ ਦੀਆਂ ਸੱਮਸਿਆਵਾਂ ਵਿਚ ਘਿਰੇ ਹੋਏ ਆਮ ਆਦਮੀ ਤੋਂ ਤਵੱਕੋ ਕੀਤੀ ਜਾਂਦੀ ਹੈ। ਉਨ੍ਹਾਂ ਨੇ ਜੋ ਕੁਝ ਕੀਤਾ, ਸੌਂਪੀ ਹੋਈ ਅਧਿਆਤਮਕਤ ਜ਼ੁੰਮੇਵਾਰੀ ਦੇ ਅੰਤਰਗਤ ਹੀ ਕੀਤਾ। ਸਿਖ ਮਾਨਸਿਕਤਾ ਵਿਚ ਉਨ੍ਹਾਂ ਨੇ ਇਹ ਬੀਜ ਬੀਜ ਦਿਤੇ ਸਨ, "ਸਿਰ ਜਾਏ ਤਾਂ ਜਾਏ ਮੇਰਾ ਸਿਖੀ ਸਿਦਕ ਨਾ ਜਾਏ।" ਉਹ ਚਾਹੁੰਦੇ ਤਾਂ ਚੰਦੂ ਨੂੰ ਹਕੂਮਤ ਨਾਲ ਰਲਕੇ ਦੋਖੀ ਵਾਲੀ ਭੂਮਿਕਾ ਨਿਭਾਉਣ ਤੋਂ ਰੋਕ ਸਕਦੇ ਸਨ। ਇਸ ਨਾਲ ਸਾਬਤ ਹੋ ਜਾਂਦਾ ਹੈ ਕਿ ਗੁਰੂ-ਜੁਗਤਿ ਵਿਚ ਹੁਕਮੀ-ਜੀਵਨ ਨੂੰ ਜਿਊਣ ਤੋਂ ਗੁਰੂ ਵਿਅਕਤੀ ਨੂੰ ਵੀ ਛੋਟ ਨਹੀਂ ਹੈ। ਅਕਾਲ ਪੁਰਖ ਦੇ ਹੁਕਮ ਵਿਚ ਦਲਖਅੰਦਾਜ਼ੀ ਨੂੰ ਸਿਖ ਅਧਿਆਤਮਕਤਾ ਨੇ ਕੋਈ ਸਥਾਨ ਨਹੀਂ ਦਿਤਾ ਹੋਇਆ। ਸਿਖ ਧਰਮ ਦੇ ਪਹਿਲੇ ਸ਼ਹੀਦ ਗੁਰੂ ਅਰਜਨ ਦੇਵ ਜੀ ਨੇ ਜੋ ਕੁਝ ਆਪਣੇ ਸਿਖਾਂ ਤੋਂ ਆਸ ਕੀਤੀ, ਉਸਨੂੰ ਪਹਿਲਾਂ ਆਪ ਜਿਊਂ ਕੇ ਵਿਖਾਇਆ। ਇਹੀ ਸਾਰੀਆਂ ਗੱਲਾਂ ਗੁਰੂ ਅਰਜਨ ਦੇਵ ਜੀ ਨੂੰ ਪ੍ਰਤੱਖ-ਹਰਿ ਸਾਬਤ ਕਰਦੀਆਂ ਹਨ। ਭੱਟ ਕਵੀਆਂ ਨੇ ਇਹ ਗਵਾਹੀ ਭਰੀ ਹੋਈ ਹੈ ਕਿ ਜਿਨ੍ਹਾਂ ਨੇ ਅਰਜਨ ਦੇਵ ਗੁਰੂ ਨੂੰ ਜਪਿਆ ਹੈ, ਉਹ ਫਿਰ ਗਰਭ ਜੂਨ ਵਿਚ ਨਹੀਂ ਆਏ। ਇਹ ਬਿਲਕੁਲ ਠੀਕ ਨਹੀਂ ਹੈ ਕਿ ਸਰੀਰ ਰੂਪ ਵਿਚ ਕਿਸੇ ਨੂੰ ਜਪਿਆ ਨਹੀਂ ਜਾ ਸਕਦਾ। ਪਰ ਗੁਰੂ ਦੇ ਜਿਸ ਸੂਖਮ ਰੂਪ ਦਾ ਜਾਪ ਕਰਨਾ ਹੈ, ਉਹ ਗੁਰੂ ਦਾ ਬਾਣੀ ਰੂਪ ਹੀ ਹੈ। ਇਸ ਬਾਣੀ ਰੂਪ ਨੂੰ ਗ੍ਰੰਥ ਰੂਪ ਵਿਚ ਸਾਹਮਣੇ ਲਿਆਉਣ ਦੀ ਭੂਮਿਕਾ ਵੀ ਪੰਚਮ ਪਾਤਸ਼ਾਹ ਹਜ਼ੂਰ ਨੇ ਹੀ ਨਿਭਾਈ ਸੀ। ਸਿੱਖ ਇਤਿਹਾਸ ਦੇ ਜਿਸ ਕਾਂਡ ਦਾ ਆਗਾਜ਼ ਗੁਰੂ ਅਰਜਨ ਦੇਵ ਜੀ ਨਾਲ ਹੁੰਦਾ ਹੈ, ਉਸ ਨਾਲ ਸਿਖ ਕੌਮੀਅਤ ਦੀ ਨੀਂਹ ਵੀ ਰਖੀ ਜਾਂਦੀ ਪਰਵਾਨ ਕੀਤੀ ਜਾ ਸਕਦੀ ਹੈ। ਸਿਖ ਕੌਮੀਅਤ ਗੁਰੂ ਦੇ ਨਾਮ ਤੇ ਜਿਊਣ ਵਾਲਿਆਂ ਦਾ ਸਮਾਜਕ ਪ੍ਰਕਾਸ਼ਨ ਹੈ। ਸਿਖ ਕੌਮੀਅਤ ਵਿਚ ਸਾਈਂ ਮੀਆਂ ਮੀਰ ਵੀ ਉਸੇ ਤਰ੍ਹਾਂ ਸ਼ਾਮਲ ਹੈ, ਜਿਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਫਰੀਦ ਜੀ ਸ਼ਾਮਲ ਹਨ। ਇਸ ਸੂਖਮ ਨੁਕਤੇ ਨੂੰ ਸਿਖ ਸਿਧਾਂਤ ਦੀ ਰੌਸ਼ਨੀ ਵਿਚ ਭਲੀ ਭਾਂਤ ਸਮਝਿਆ ਤੇ ਪ੍ਰਗਟਾਇਆ ਜਾ ਸਕਦਾ ਹੈ। ਗੁਰੂ ਸ਼ਖਸ਼ੀਅਤ ਦੇ ਪਰਤੱਖ ਦੀਦਾਰਿਆਂ ਲਈ ਗੁਰੂ ਜੀ ਦੀ ਕੋਈ ਨਾ ਕੋਈ ਪ੍ਰਤੀਨਿਧ ਬਾਣੀ ਪਰਵਾਨ ਕਰ ਲਈ ਗਈ ਹੈ, ਜਿਸ ਵਿਚੋਂ ਗੁਰੂ ਦੇ ਸੂਖ ਦਰਸ਼ਨ ਸੌਖਿਆਂ ਕੀਤੇ ਜਾ ਸਕਦੇ ਮੰਨੇ ਜਾਂਦੇ ਹਨ। ਇਸ ਨੁਕਤੇ ਨੂੰ ਵੀ

ਸਮੁੱਚ ਵਿਚੋਂ ਬਾਹਰ ਕੱਢਕੇ ਨਹੀਂ ਵੇਖਿਆ ਜਾ ਸਕਦਾ। ਪਰ ਇਸ ਨਾਲ ਗੁਰੂ ਸ਼ਖਸੀਅਤ ਦੀ ਪ੍ਰਧਾਨ ਸੁਰ ਤਾਂ ਸਥਾਪਤ ਕੀਤੀ ਹੀ ਜਾ ਸਕਦੀ ਹੈ। ਗੁਰੂ ਨਾਨਕ ਦੇਵ ਜੀ ਦੀ ਪ੍ਰਤੀਨਿਧ ਬਾਣੀ ਜਪੁਜੀ ਹੈ। ਗੁਰੂ ਅਮਰਦਾਸ ਦੀ ਪ੍ਰਤੀਨਿਧ ਬਾਣੀ ਅਨੰਦ ਹੈ। ਗੁਰੂ ਰਾਮਦਾਸ ਜੀ ਦੀ ਪ੍ਰਤੀਨਿਧ ਬਾਣੀ ਛੰਤਾਂ ਨੂੰ ਮੰਨਿਆ ਜਾ ਸਕਦਾ ਹੈ। ਏਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ ਦੀ ਪ੍ਰਤੀਨਿਧ ਬਾਣੀ ਸੁਖਮਨੀ ਸਾਹਿਬ ਹੈ। ਸੁਖਮਨੀ ਸਾਹਿਬ ਦੀ ਪ੍ਰਧਾਨ ਸੁਰ ਸਿਮਰਨ ਨੂੰ ਪਰਵਾਨ ਕੀਤਾ ਜਾ ਸਕਦਾ ਹੈ। ਇਸ ਦੇ ਵਿਸਥਾਰ ਵਿਚ ਵਰਨਣ ਨਾਲ ਇਹ ਗੱਲ ਸਾਹਮਣੇ ਆ ਜਾਵੇਗੀ ਕਿ ਨਾਮ ਸਿਮਰਨ ਦੇ ਸੰਕਲਪ ਅਤੇ ਪ੍ਰਕਾਸ਼ਨ ਦਾ ਪ੍ਰਸੰਗ ਸਥਾਪਤ ਕਰਣ ਨਾਲ, ਗੁਰੂ ਅਰਜਨ ਦੇਵ ਜੀ ਨੂੰ ਨੇੜਿਉ ਵੇਖੇ ਜਾ ਸਕਣ ਦੇ ਅਵਸਰ ਪੈਦਾ ਕੀਤੇ ਜਾ ਸਕਦੇ ਹਨ।

ਸਿਖ ਧਰਮ ਚਿੰਤਨ ਵਿਚ ਸਿਮਰਨ ਨੂੰ ਕੇਂਦਰੀ ਮਹੱਤਵ ਪ੍ਰਾਪਤ ਹੈ। ਗੁਰਮਤਿ ਚਿੰਤਨ ਵਿਚ ਸਿਮਰਨ ਨੂੰ ਅਜਿਹਾ ਮਾਧਿਅਮ ਪਰਵਾਨ ਕੀਤਾ ਗਿਆ ਹੈ, ਜਿਸ ਨਾਲ ਮਾਨਵ, ਸਮਾਜ ਅਤੇ ਅਕਾਲਪੁਰਖ ਵਿਚ ਸਮਸੁਰ ਰਿਸ਼ਤਾ ਸਥਆਪਤ ਕੀਤਾ ਜਾ ਸਕਦਾ ਹੈ। ਮਾਨਵ ਜੀਵਨ ਦਾ ਆਦਰਸ਼ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਪਰਵਾਨ ਕੀਤਾ ਹੋਇਆ ਹੈ :-

ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹੁ ਤੇਰੀ ਬਰੀਆ॥ (ਪੰਨਾ ੧੨)

ਉਪਰ ਦੱਸੇ ਸਮਸੂਰ ਰਿਸ਼ਤੇ ਦੀ ਸੰਭਾਵਨਾ ਹੀ "ਗੋਬਿੰਦ ਮਿਲਣ" ਦੀ ਸੰਭਾਵਨਾ ਹੈ। ਪਹਿਲਾਂ ਇਹ ਭਾਵਨਾ ਜਗਿਆਸਾ ਦੇ ਰੂਪ ਵਿਚ ਮਾਨਵ ਦੀ ਮਾਨਸਿਕਤਾ ਵਿਚ ਕਰਵਟ ਲੈਂਦੀ ਹੈ। ਫਿਰ ਲਿਵ ਦੇ ਮਾਰਗ ਤੇ ਚਲਦਿਆਂ 'ਗੁਰੂ' ਚਰਨਾਂ ਦੀ ਪ੍ਰੀਤ ਵਿਚ ਤਬਦੀਲ ਹੋ ਜਾਂਦੀ ਹੈ। ਗੋਬਿੰਦ ਮਿਲਣ, ਇਸ ਚਰਨ-ਪ੍ਰੀਤੀ ਦੀ ਆਦਰਸ਼ ਅਵਸਥਾ ਹੈ। ਇਹੀ ਪ੍ਰਭੂ ਮਿਲਾਪ ਹੈ ਅਤੇ ਇਸ ਦੀਆਂ ਸੰਭਾਵਨਾਵਾਂ ਦੋ ਤਰ੍ਹਾਂ ਦੀਆਂ ਪਰਵਾਨ ਕੀਤੀਆਂ ਜਾ ਸਕਦੀਆਂ ਹਨ। ਪਹਿਲੀ ਸੰਭਾਵਨਾ ਬਾਹਰੀ ਸਾਧਨਾਂ ਰਾਹੀਂ ਕੀਤੀ ਪ੍ਰਾਪਤੀ ਹੈ। ਇਸ ਵਿਚ ਪ੍ਰਾਪਤੀ ਦੀ ਚੇਤਨਾਂ ਅਰਥਾਤ ਧਾਰਮਿਕ ਹਉਮੈ ਬਹੁਤ ਵਾਰੀ ਆਤਮਿਕ ਵਿਕਾਸ ਦੇ ਕੁਦਰਤੀਪਨ ਵਿਚ ਰੁਕਾਵਟ ਬਣ ਜਾਂਦੀ ਹੈ। ਇਸ ਵਿਚ ਦੇਹਧਾਰੀ ਗੁਰੂ, ਮੂਰਤੀ ਪੂਜਾ ਅਤੇ ਮੰਤ੍ਰ ਆਦਿ ਦੀ ਕਰਾਮਾਤੀ ਵਿਧੀ ਵੀ ਸ਼ਾਮਲ ਹੈ। ਸਿਖ ਧਰਮ ਦੇ ਆਗਮਨ ਤਕ ਇਸ ਸੰਭਾਵਨਾ ਨੂੰ ਧਾਰਮਿਕ ਵਿਧੀ ਵਜੋਂ ਕੇਂਦਰੀ ਮਹੱਤਵ ਪ੍ਰਾਪਤ ਸੀ। ਗੁਰੂ ਨਾਨਕ ਦੇਵ ਜੀ ਦੇ ਆਗਮਨ ਵੇਲੇ ਇਸੇ ਪ੍ਰਭਾਵ ਅਧੀਨ ਮਨੁੱਖ ਨੂੰ ਜਾਤਾਂ, ਵਰਗਾਂ ਅਤੇ ਖੇਤਰਾਂ ਵਿਚ ਵੰਡਣ ਨੂੰ ਧਾਰਮਿਕ ਮੰਨਿਆ ਜਾਂਦਾ ਸੀ। ਇਸ ਵਿਧੀ ਵਿਚ ਵਿਚੋਲਾ ਬਹੁਤ ਜ਼ਰੂਰੀ ਹੈ। ਇਹ ਵਿਚੋਲੇ ਹੌਲੀ ਹੌਲੀ ਧਰਮ ਦੇ ਠੇਕੇਦਾਰ ਬਣ ਜਾਂਦੇ ਹਨ। ਸਿੱਟੇ ਵਜੋਂ ਵਿਧਾਨ ਇਹ ਹੋ ਗਿਆ ਸੀ ਕਿ ਜੇ ਸੇਵਾ ਦੀ ਲੋੜ ਹੈ ਤਾਂ ਸ਼ੂਦਰ ਜ਼ਰੂਰੀ ਹੈ। ਜੇ ਯੁੱਧ ਕਰਣ ਦੀ ਨੌਬਤ ਆ ਗਈ ਹੈ ਤਾਂ ਕਸ਼ਤਰੀ ਜ਼ਰੂਰੀ ਹੈ। ਜੇ ਧਰਮ ਕਰਮ ਦੀ ਗੱਲ ਹੈ ਤਾਂ ਕੇਵਲ ਬ੍ਰਾਹਮਣ ਨੂੰ ਹੀ ਇਸਦੇ ਸਮਰਥ ਮੰਨਿਆ ਗਿਆ ਹੈ। ਇਥੋਂ ਤਕ ਕਿ ਮਰਣੇ ਪਰਣੇ ਤੋਂ ਲੈਕੇ ਵਿਆਹ ਸ਼ਾਦੀਆਂ ਤਕ ਹਰੇਕ ਧਰਮ ਵਿਸ਼ਵਾਸ਼ੀ ਨੂੰ ਬ੍ਰਾਹਮਣ ਦੀ ਮੁਥਾਜੀ ਕਰਣੀ ਹੀ ਪੈਂਦੀ ਸੀ। ਸਿੱਟੇ ਵਜੋਂ ਵਿਆਹ ਕਰਵਾਉਣ ਦੀ ਰਸਮ, ਧਾਰਮਿਕ ਲੀਹ ਵਿਚੋਂ ਉਖੜਕੇ, ਇਕ ਵਰਗ ਵਿਸ਼ੇਸ਼ ਵਾਸਤੇ ਧੰਦਾ ਹੋ ਗਿਆ ਸੀ। ਸਿਖ ਧਰਮ ਵਿਚ ਧੰਦੇ ਨੂੰ ਕੋਈ ਸਥਾਨ ਪ੍ਰਾਪਤ ਨਹੀ ਹੈ। ਸਿੱਟਾ ਇਹ ਹੋਇਆ ਕਿ ਸਮਾਜ ਇਕ ਇਕਾਈ ਨ ਰਹਿਕੇ, ਵੱਖ ਵੱਖ ਦਰਜਿਆਂ ਦੇ ਸਿੱਟੇ ਵਜੋਂ ਟੁਕੜਿਆਂ ਵਿਚ ਵੰਡਿਆ ਗਿਆ ਸੀ। ਇਸ ਹਾਲਤ ਵਿਚ ਅਗਿਆਨ ਅਤੇ ਭਰਮ ਆਮ ਆਦਮੀ ਦੇ ਜੀਵਨ ਦੇ ਹਿੱਸੇ ਹੋ ਗਏ ਸਨ ਅਤੇ ਚਾਲਾਕ ਲੋਕ ਇਨ੍ਹਾਂ ਅਗਿਆਨੀ ਤੇ ਭਰਮੀ ਲੋਕਾਂ ਦਾ ਸ਼ੋਸ਼ਣ ਕਰਣ ਨੂੰ ਧਰਮ ਸਾਬਤ ਕਰੀ ਜਾ ਰਹੇ ਸਨ। ਇਹ ਧਾਰਮਿਕ ਪਰਪੰਚ ਸਿੱਧੇ ਸਾਦੇ ਲੋਕਾਂ ਲਈ ਦੁਖਾਂ ਦਾ ਕਾਰਣ ਬਣ ਗਿਆ ਸੀ। ਇਸ ਵਿਧੀ ਨੂੰ ਸਿੱਖ ਧਰਮ ਵਿਚ ਕੋਈ ਸਥਾਨ ਪ੍ਰਾਪਤ ਨਹੀਂ ਹੈ। ਦੂਜੀ ਵਿਧੀ, ਜਿਸਨੂੰ ਸਿੱਖ ਚਿੰਤਨ ਵਿਚ ਜੋਤਿ ਅਤੇ ਜੁਗਤਿ ਵਜੋਂ ਮਾਨਤਾ ਪ੍ਰਾਪਤ ਹੈ, ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਹੀ ਸਾਹਮਣੇ ਆਈ ਹੈ। ਇਸ ਵਿਧੀ ਅਨੁਸਾਰ ਵਿਸ਼ਵਾਸ਼ ਇਹ ਹੈ ਕਿ ਜੋਤਿ ਦਾ ਨਿਸ਼ਚਤ ਜੁਗਤਿ ਵਿਚ ਪ੍ਰਕਾਸ਼ਨ ਹੋਣ ਨਾਲ ਹੀ ਮਾਨਵ ਅਤੇ ਗੋਬਿੰਦ ਦਾ ਮਿਲਾਪ ਹੋ ਸਕਦਾ ਹੈ। ਇਸ ਵਾਸਤੇ ਕਿਸੇ ਵਿਚੋਲੇ ਦੀ ਲੋੜ ਨਹੀਂ ਹੈ। ਇਹ ਅੰਤਰ-ਪ੍ਰਕਾਸ਼ਨ ਹੈ ਅਤੇ ਇਸਨੇ ਸੁਤੇ ਅਤੇ ਸਹਜ ਰੂਪ ਵਿਚ ਸਾਹਮਣੇ ਆਉਣਾ ਹੈ। ਨਾਮ ਸਿਮਰਨ ਇਸ ਵਾਸਤੇ ਸਮਰੱਥ ਸਾਧਨ ਪਰਵਾਨ ਕੀਤਾ ਗਿਆ ਹੈ। ਨਾਮ ਸਿਮਰਨ ਦੀ ਇਸ ਵਿਧੀ ਨੂੰ ਮਾਨਵ-ਕਲਿਆਣ ਦਾ ਮੁੱਖ ਵਸੀਲਾ ਮੰਨਿਆ ਗਿਆ ਹੈ। ਇਸ ਪ੍ਰਸੰਗ ਵਿਚ ਵੀ ਸੁਖਮਨੀ ਸਾਹਿਬ ਬਾਣੀ ਦਾ ਕੇਂਦਰੀ ਨੁਕਤਾ ਨਾਮ ਸਿਮਰਨ ਹੀ ਹੈ। ਸੁਖਮਨੀ ਅਨੁਸਾਰ ਨਾਮ ਸਿਮਰਨ ਦੇ ਵਸੀਲੇ ਨਾਲ ਹੀ ਮਾਨਵ ਨੂੰ ਇਹ ਸਮਝ ਆਉਣੀ ਹੈ ਕਿ ਨਾਮ

ਸਿਮਰਨ ਵਿਚ ਗ੍ਰਹਿਸਤ ਦਾ ਆਨੰਦ ਵੀ ਹੈ ਅਤੇ ਤਿਆਗ ਵਾਲੀ ਨਿਰਲੇਪਤਾ ਦੀ ਸੰਭਾਵਨਾ ਵੀ ਹੈ। ਮਾਨਵ ਨੂੰ ਪ੍ਰਭੂ ਦੇ ਵਿਛੋੜੇ ਨਾਲ ਜੋ ਦੁਖ ਵਿਆਪਦੇ ਹਨ, ਉਨ੍ਹਾਂ ਤੋਂ ਮੁਕਤੀ ਵੀ ਨਾਲ ਸਿਮਰਨ ਨਾਲ ਹੀ ਪ੍ਰਾਪਤ ਹੋ ਸਕਦੀ ਹੈ।

ਹਰਿ ਕਾ ਨਾਮ ਜਨ ਕਉ ਭੋਗ ਜੋਗ॥
ਹਰਿਨਾਮੁ ਜਪਤ ਕਛੁ ਨਾਹਿ ਬਿਓਗੁ॥ (ਪੰਨਾ ੨੬੫)

ਜਨ ਇਥੇ ਧਾਰਮਿਕ ਵਿਅਕਤੀ ਹੈ ਅਤੇ ਜਨ ਵਿਚ ਹੀ ਭੋਗ ਅਤੇ ਜੋਗ ਦੀ ਸਮਸੂਰਤਾ ਸੰਭਵ ਹੈ। ਨਾਮ ਸਿਮਰਨ ਸੰਤੁਲਤ ਤੇ ਸਹਜ ਜੀਵਨ ਦੀਆਂ ਸੰਭਾਵਨਾਵਾਂ ਨੂੰ ਪ੍ਰਕਾਸ਼ਿਤ ਕਰਣ ਵਾਲਾ ਮਾਹੌਲ ਸਿਰਜਦਾ ਹੈ। ਇਸੇ ਲਈ ਨਾਮ ਸਿਮਰਨ ਨੂੰ ਅਜਿਹਾ ਖਜ਼ਾਨਾ ਦਸਿਆ ਹੋਇਆ ਹੈ, ਜਿਹੜਾ ਖਰਚਿਆਂ ਘੱਟਦਾ ਨਹੀਂ ਸਗੋਂ ਵੱਧਦਾ ਹੀ ਜਾਂਦਾ ਹੈ। ਨਾਮ ਸਿਮਰਨ ਨੂੰ ਪਾਰਜਾਤ ਵੀ ਆਖਿਆ ਹੈ। ਪਾਰਜਾਤ ਇੰਦਰ ਦੇਵਤਾ ਦੇ ਬਾਗ ਦਾ ਉਹ ਰੁਖ ਹੈ ਜੋ ਸਾਰੀਆਂ ਮਨੋਕਾਮਨਾਵਾਂ ਪੂਰੀਆਂ ਕਰ ਦੇਂਦਾ ਹੈ। ਨਾਮ ਸਿਮਰਨ ਵਿਚ ਰੰਗਿਆ ਮਨੁੱਖ ਆਪਣੀਆਂ ਮਨੋਕਾਮਨਾਵਾਂ ਆਪਣੀ ਮਰਜ਼ੀ ਨਾਲ ਪ੍ਰਾਪਤ ਕਰ ਸਕਣ ਦੇ ਸਮਰੱਥ ਹੋ ਜਾਂਦਾ ਹੈ, ਇਸੇ ਲਈ ਨਾਮ ਸਿਮਰਨ ਪਾਰਜਾਤ ਹੈ। ਨਾਮ ਸਿਮਰਨ ਵਿਚ ਉਹ ਸਮਰੱਥਾ ਵੀ ਹੈ ਜੋ ਭਾਰਤੀ ਮਿਥਿਹਾਸ ਵਿਚ ਕਾਮਧਨੇ ਗਊ ਨੂੰ ਪ੍ਰਾਪਤ ਮੰਨੀ ਜਾਂਦੀ ਹੈ। ਕਾਮਧੇਨ ਗਊ ਉਨ੍ਹਾਂ ਚੌਦਾਂ ਰਤਨਾਂ ਵਿਚੋਂ ਇਕ ਹੈ, ਜਿਹੜੇ ਚੌਦਾਂ ਰਤਨ ਦੇਵਤਿਆਂ ਨੇ ਸਮੁੰਦਰ ਰਿੜਕ ਕੇ ਕੱਢੇ ਸਨ। ਕਾਮਧੇਨ ਗਊ ਵੀ ਸਾਰੀਆਂ ਮੁਰਾਦਾਂ ਪੂਰੀਆਂ ਕਰਦੀ ਮੰਨੀ ਜਾਂਦੀ ਹੈ। ਸਪਸ਼ਟ ਹੋਇਆ ਕਿ ਮਾਨਵ ਦੀ ਸਿਰਦਾਰੀ ਇਸ ਗੱਲ ਵਿਚ ਹੈ ਕਿ ਉਸ ਅੰਦਰ ਪਾਰਜਾਤ ਰੁਖ ਅਤੇ ਕਾਮਧੇਨ ਗਊ ਵਾਲੀ ਸ਼ਕਤੀ ਪੈਦਾ ਕਰ ਲੈਣ ਦੀਆਂ ਸੰਭਾਵਨਾਵਾਂ ਕਾਇਮ ਹਨ। ਇਹ ਸ਼ਕਤੀ ਅਸਲ ਵਿਚ ਨਾਮ ਸਿਮਰਨ ਦੀ ਹੀ ਸ਼ਕਤੀ ਹੈ। ਇਸੇ ਲਈ ਮਾਨਵ ਜਨਮ ਦੁਰਲੱਭ ਅਤੇ ਅਦੁਤੀ ਵਸੀਲਾ ਹੈ ਜੋ ਮਾਨਵ ਨੂੰ ਗੋਬਿੰਦ-ਮਿਲਨ ਦੀ ਸਥਿਤੀ ਵਿਚ ਤਬਦੀਲ ਕਰ ਸਕਦਾ ਹੈ। ਨਾਲ ਹੀ ਇਹ ਚੇਤਾਵਨੀ ਵੀ ਦਿਤੀ ਹੋਈ ਹੈ ਕਿ ਕੇਵਲ ਗੁਰਮੁਖ ਹੀ ਨਾਮ ਸਿਮਰਨ ਤੋਂ ਲਾਭ ਪ੍ਰਾਪਤ ਕਰਦੇ ਹਨ ਕਿਉਂਕਿ ਬੀਜ ਹਮੇਸ਼ਾ ਯੋਗ ਅਤੇ ਉਪਜਾਊ ਧਰਤੀ ਵਿਚ ਹੀ ਉਗਦਾ ਹੈ। ਜਿਵੇਂ ਬੀਜ ਨੂੰ ਉਗਣ ਲਈ ਅਨੁਕੂਲ ਵਾਤਾਵਰਣ ਦੀ ਲੋੜ ਹੁੰਦੀ ਹੈ, ਉਵੇਂ ਹੀ ਨਾਮ ਵਾਸਤੇ ਅਨੁਕੂਲ ਸ਼ਖਸੀਅਤ ਨੂੰ ਗੁਰਮੁਖ ਆਖਿਆ ਹੋਇਆ ਹੈ। ਹੁਕਮ ਇਹ ਕੀਤਾ ਹੋਇਆ ਹੈ ਕਿ ਨਾਮ ਦਾ ਸਾਨੀ ਹੋਰ ਕੋਈ ਨਹੀਂ ਹੈ।

ਨਾਮ ਤੁਲਿ ਕਛੁ ਅਵਰੁ ਨ ਹੋਇ॥
ਨਾਨਕ ਗੁਰਮੁਖਿ ਨਾਮ ਪਾਵੈ ਜਨੁ ਕੋਇ॥ (ਪੰਨਾ ੨੬੫)

ਇਸ ਨਿਰਣੇ ਤੇ ਪਹੁੰਚਣ ਤੋਂ ਪਹਿਲਾਂ ਰਿਸ਼ੀਆਂ ਮੁਨੀਆਂ ਵੱਲੋਂ ਕੱਢੇ ਸਿੱਟਿਆਂ ਨੂੰ ਧਿਆਨ ਵਿਚ ਰਖ ਲਿਆ ਗਿਆ ਹੈ। ਪੰਚਮ ਨਾਨਕ ਹਜ਼ੂਰ ਦਸਦੇ ਹਨ ਕਿ ਉਨ੍ਹਾਂ ਨੇ ਸਾਰੇ ਧਰਮ ਗ੍ਰੰਥਾਂ ਦੀ ਪੜਤਾਲ ਕਰ ਲਈ ਹੈ ਅਤੇ ਇਹ ਨਤੀਜਾ ਕੱਢ ਲਿਆ ਹੈ ਕਿ ਨਾਮ ਸਿਮਰਨ ਦੀ ਬਰਾਬਰੀ ਹੋਰ ਕੋਈ ਧਾਰਮਿਕ ਵਿਧੀ ਨਹੀਂ ਕਰ ਸਕਦੀ। ਸੋ ਮਾਨਵ-ਕਲਿਆਣ ਵਾਸਤੇ ਨਾਮ ਹੀ ਇੱਕੋ ਇੱਕ ਸਮਰੱਥ ਮਾਧਿਅਮ ਹੈ :-

ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥ (ਪੰਨਾ ੨੬੫)

ਮਾਨਵ-ਜੀਵਨ ਦਾ ਇਕ ਦੁਖਾਂਤ ਇਹ ਵੀ ਹੈ ਕਿ ਜਿਊਂਦੇ ਜੀਅ ਭੈਅ-ਮੁਕਤ ਹੋਣਾ ਮੁਸ਼ਕਿਲ ਜਾਪਦਾ ਹੈ। ਨਿਕੇ ਨਿਕੇ ਭੈਅ, ਮਨੁੱਖ ਨੂੰ ਚੰਬੜੇ ਹੀ ਰਹਿੰਦੇ ਹਨ। ਸਮਾਜਕ ਜੀਵ ਦੇ ਤੌਰ ਤੇ ਸਕੇ ਸੰਬੰਧੀਆਂ ਦੇ ਭੈਅ ਵੀ ਮਹਿਸੂਸ ਕਰਣ ਵਾਲੇ ਚੇਤੰਨ ਮਨੁੱਖ ਦੇ ਭੈਅ ਹੀ ਹੋ ਜਾਂਦੇ ਹਨ। ਸਰੀਰਕ ਤੌਰ ਤੇ ਆਉਣ ਵਾਲੇ ਕਸ਼ਟਾਂ ਦੀ ਸੰਭਾਵਨਾ ਨੂੰ ਰੱਦ ਕਰਣਾ ਵੀ ਸੌਖਾ ਨਹੀਂ ਹੈ। ਸਰਕਾਰੀ ਕਾਨੂੰਨ ਵੀ ਨਿਕੇ ਨਿਕੇ ਬੰਧਨਾਂ ਦੇ ਰੂਪ ਵਿਚ ਦੁਖਾਂ ਦਾ ਕਾਰਣ ਬਣਦੇ ਰਹਿੰਦੇ ਹਨ। ਇਹ ਸਾਰੀਆਂ ਗੱਲਾਂ ਮਨੁੱਖ ਨੂੰ ਸ਼ਾਂਤ ਅਤੇ ਸੰਤੁਲਤ ਜੀਵਨ ਨੂੰ ਹੰਢਾਉਣ ਵਿਚ ਰੁਕਾਵਟ ਬਣਦੀਆਂ ਰਹਿੰਦੀਆਂ ਹਨ। ਇਸ ਅਵਸਥਾ ਵਿਚ ਜੋ ਹੱਲ ਸੁਖਮਨੀ ਸਾਹਿਬ ਬਾਣੀ ਵਿਚ ਸੁਝਾਇਆ ਗਿਆ ਹੈ, ਉਹ ਨਾਮ ਸਿਮਰਨ ਦੇ ਮਾਰਗ ਤੇ ਤੁਰਿਆਂ ਹੀ ਪ੍ਰਾਪਤ ਹੋ ਸਕਦਾ ਹੈ। ਸੁਖਮਨੀ ਸਾਹਿਬ ਦੇ ਆਰੰਭ ਵਿਚ ਹੀ ਆਦੇਸ਼ ਇਹ ਕੀਤਾ ਹੋਇਆ ਹੈ ਕਿ ਸਿਰਮਨ ਵਿਚ ਕਲ ਕਲੇਸ਼ਾਂ ਤੋਂ ਮੁਕਤ ਹੋ ਸਕਣ ਦੀ ਸਮਰਥਾ ਹੈ।

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥

ਕਲਿ ਕਲੇਸ਼ ਤਨ ਮਾਹਿ ਮਿਟਾਵਉ॥ (ਪੰਨਾ ੨੬੨)

ਇਸ ਤਰ੍ਹਾਂ ਦੀਆਂ ਉਦਾਹਰਣਾਂ ਅਧਿਆਤਮਕ ਪ੍ਰਸੰਗ ਵਿਚ ਹੋਰ ਬਾਣੀ ਵਿਚ ਵੀ ਪ੍ਰਾਪਤ ਹਨ ਕਿ ਨਾਮ ਸਿਮਰਨ ਨਾਲ ਮਨ ਦੀ ਮੈਲ ਦੂਰ ਹੋ ਸਕਦੀ ਹੈ। ਮਨ ਦੀ ਮੈਲ, ਮਨ ਦਾ ਲੋਭ ਵੀ ਹੈ, ਮਨ ਦੀ ਮਰਜ਼ੀ ਵੀ ਹੈ ਅਤੇ ਮਨ ਦਾ ਬੇਲਗਾਮ ਹੋਣਾ ਵੀ ਹੈ। ਮਨ ਦੀ ਮੈਲ ਦੇ ਲੱਥਣ ਦੀ ਨਿਸ਼ਾਨੀ ਇਹ ਦੱਸੀ ਗਈ ਹੈ ਕਿ ਸ਼ਬਦ ਸਿਮਰਨ ਨਾਲ ਅੰਮ੍ਰਿਤ ਰੂਪੀ ਨਾਮ, ਮਨੁੱਖ ਦੇ ਹਿਰਦੇ ਵਿਚ ਟਿਕ ਜਾਂਦਾ ਹੈ। ਨਾਲ ਸਿਮਰਨ ਨੂੰ ਪਰੰਪਰ ਮੰਤ੍ਰ ਸਿਧੀ ਨਾਲੋਂ ਨਿਖੇੜ ਕੇ ਵੇਖੇ ਜਾਣ ਦੀ ਜ਼ਰੂਰਤ ਹੈ ਕਿਉਂਕਿ ਨਾਮ ਸਿਮਰਨ ਦੀਆਂ ਨੇਕ ਬਖਸ਼ਿਸ਼ਾਂ ਦਾ ਜ਼ਿਕਰ ਕਰਦਿਆਂ ਨਤੀਜਾ ਇਹ ਕੱਢਿਆ ਗਿਆ ਹੈ ਕਿ ਸ਼ਕਤੀ ਮਨ ਦੀ ਮੈਲ ਤੋਂ ਮੁਕਤ ਹੋ ਜਾਣ ਵਿਚ ਹੈ, ਨਾਂ ਕਿ ਕਰਾਮਾਤੀ ਪ੍ਰਾਪਤੀਆਂ ਵਿਚ ਹੈ :-

ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥
ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥ (ਪੰਨਾ ੨੬੩)

ਹਿਰਦੇ ਦਾ ਨਾਮ ਸਿਮਰਨ ਨਾਲ ਇਕਸੁਰ ਹੋਣਾ ਹੀ ਸੁਖਮਨੀ ਸਾਹਿਬ ਬਾਣੀ ਦਾ ਕੇਂਦਰੀ ਖਿਆਲ ਹੈ। ਸੁਖਮਨੀ ਦੀ ਵਿਆਖਿਆ ਕਰਦਿਆਂ ਦਸਿਆ ਗਿਆ ਹੈ ਕਿ ਸੁਖਮਨੀ ਸੁਖ-ਅੰਮ੍ਰਿਤ ਹੈ। ਇਸ ਸੁਖ-ਅੰਮ੍ਰਿਤ ਦੀ ਪ੍ਰਾਪਤੀ, ਨਾਮ ਸਿਮਰਨ ਦੇ ਵਸੀਲੇ ਨਾਲ ਹੀ ਸੰਭਵ ਹੋ ਸਕਦੀ ਹੈ। ਇਹ ਸੁਖ-ਅੰਮ੍ਰਿਤ ਜਿਸ ਹਿਰਦੇ ਵਿਚ ਪਰਵੇਸ਼ ਕਰ ਜਾਂਦਾ ਹੈ, ਉਸ ਹਿਰਦੇ ਦੇ ਮਾਲਕ ਨੂੰ ਭਗਤ, ਬ੍ਰਹਮ ਗਿਆਨੀ ਜਾਂ ਗੁਰਮੁਖ ਆਖਿਆ ਹੋਇਆ ਹੈ। ਹੁਕਮ ਇਹ ਕੀਤਾ ਹੈ:

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥
ਭਗਤ ਜਨਾ ਕੈ ਮਨਿ ਬਿਸ੍ਰਾਮ॥ ਰਹਾਉ॥ (ਪੰਨਾ ੨੬੩)

ਚੌਵੀ ਅਸ਼ਟਪਦੀਆਂ ਦੀ ਇਸ ਚੌਤੀ ਸਫਿਆਂ ਦੀ ਲੰਬੀ ਬਾਣੀ ਦੀ ਸਮਾਪਤੀ ਵੀ ਨਾਮ ਸਿਮਰਨ ਦੇ ਮਹੱਤਵ ਨੂੰ ਪ੍ਰਗਟ ਕਰਦਿਆਂ ਕੀਤੀ ਹੋਈ ਹੈ। ਨਾਮ ਸਿਮਰਨ ਨੂੰ ਹਿਰਦੇ ਵਿਚ ਵਸਾਉਣ ਦਾ ਇਕ ਸਾਧਨ "ਸੁਨੈ ਲਾਇ ਪ੍ਰੀਤਿ" ਹੈ। ਇਸਦੀ ਇਕ ਨਿਸ਼ਾਨੀ "ਦੂਖੁ ਨਿਵਾਰੈ" ਹੈ। ਜਿਸਦੇ ਮਨ ਵਿਚ ਨਾਮ ਸਿਮਰਨ ਵੱਸ ਜਾਂਦਾ ਹੈ, ਉਸ ਦੀ ਸ਼ੋਭਾ ਨਿਰਮਲ ਹੋ ਜਾਂਦੀ ਹੈ ਅਤੇ ਵਤੀਰਾ ਹਲੀਮੀ ਵਾਲਾ ਹੋ ਜਾਂਦਾ ਹੈ। ਇਹ ਕਰਮਾਂ ਦਾ ਨਿਰਮਲ ਅਤੇ ਸਹਜ ਹੋ ਜਾਣਾ ਹੈ। ਨਤੀਜੇ ਵਜੋਂ ਇਹ ਜੀਵਨ ਦਾ ਸਫਲ ਹੋ ਜਾਣਾ ਹੈ। ਇਨ੍ਹਾਂ ਗੁਣਾਂ ਕਰਕੇ ਹੀ ਸਤਿਗੁਰੂ ਫੁਰਮਾਂਦੇ ਹਨ ਕਿ "ਨਾਨਕ ਇਹ ਗੁਣਿ ਨਾਮੁ ਸੁਖਮਨੀ"। ਗੁਰਸਿਖਾਂ ਵਿਚ ਸੁਖਮਨੀ ਸਾਹਿਬ ਬਾਣੀ ਦਾ ਮਹੱਤਵ ਇਸ ਵਿਸ਼ਵਾਸ਼ ਨਾਲ ਜੁੜਿਆ ਹੋਇਆ ਹੈ ਕਿ ਸੁਖਮਨੀ ਦਾ ਪਾਠ ਨਿਤਨੇਮ ਦੀਆਂ ਬਾਣੀਆਂ ਜਿੰਨਾ ਹੀ ਜ਼ਰੂਰੀ ਹੈ। ਇਹ ਵੀ ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਸੁਖਮਨੀ ਦੇ ਪਾਠ ਨਾਲ ਅਜਿਹਾ ਸਹਜ ਅਤੇ ਸੰਤੁਲਨ ਪ੍ਰਾਪਤ ਹੋ ਸਕਦਾ ਹੈ, ਜਿਹੜਾ ਜਨ ਨੂੰ ਗੁਰਮੁਖ ਵਿਚ ਤਬਦੀਲ ਕਰ ਸਕਦਾ ਹੈ। ਇਹ ਪ੍ਰਾਪਤੀ ਬਾਹਰੋਂ ਅੰਦਰ ਧੱਕੇ ਜਾਣ ਵਾਲੇ ਧਾਰਮਿਕ ਮਾਧਿਅਮ ਦੀ ਥਾਂ ਅੰਦਰੋਂ ਹੀ ਸੁਤੇ ਫੁੱਟਦੀ ਪਰਵਾਨ ਕੀਤੀ ਗਈ ਹੈ। ਏਸੇ ਕਰਕੇ ਇਸ ਪ੍ਰਾਪਤੀ ਲਈਂ ਵਿਅਕਤੀ ਵਿਚੋਲੇ ਦੀ ਲੋੜ ਨਹੀਂ ਹੈ। ਹਰ ਗੁਰਸਿਖ ਨੇ ਸ਼ਬਦ ਦੇ ਮਾਧਿਅਮ ਰਾਹੀਂ ਇਸ ਪ੍ਰਾਪਤੀ ਤਕ ਖੁਦ ਪਹੁੰਚਣਾ ਹੈ। ਇਸਨੂੰ ਆਤਮ ਪ੍ਰਕਾਸ਼ ਜਾਂ ਅੰਤਰਕਰਣ ਦੀ ਸੁਧੀ ਵੀ ਆਖਿਆ ਹੋਇਆ ਹੈ। ਇਹ ਸਾਰੇ ਧਰਮ ਹੀ ਮੰਨਦੇ ਹਨ ਕਿ ਮਾਨਵ ਨੂੰ ਸਾਰੇ ਦੁਖ, ਅਗਿਆਨ ਕਰਕੇ ਹੀ ਵਿਆਪਦੇ ਹਨ। ਅਗਿਆਨ ਮਾਇਆ ਦਾ ਹਥਿਆਰ ਹੈ ਅਤੇ ਮਾਇਆ, ਅਗਿਆਨ ਦੇ ਇਸ ਹਥਿਆਰ ਨਾਲ ਹੀ ਮਾਨਵ ਨੂੰ ਗੁਲਾਮ ਬਣਾਉਂਦੀ ਅਤੇ ਜ਼ਖਮੀ ਕਰਦੀ ਹੈ। ਸੁਖਮਨੀ ਬਾਣੀ ਦੇ ਪਾਠ ਨਾਲ ਜੋ ਸੋਝੀ ਜਾਂ ਚੇਤਨਾਂ ਪ੍ਰਾਪਤ ਹੁੰਦੀ ਹੈ, ਉਸੇ ਨੂੰ ਗਿਆਨ ਦਾ ਚੇਤਨ ਪ੍ਰਕਾਸ਼ ਮੰਨਿਆ ਗਿਆ ਹੈ। ਚੇਤਨ ਪ੍ਰਕਾਸ਼ ਦਾ ਅਰਥ ਤਾਮਸਿਕ ਬਿਰਤੀ ਦਾ ਸਾਤਵਿਕ ਵਿਚ ਤਬਦੀਲ ਹੋ ਜਾਣਾ ਹੈ। ਇਹ ਉਹ ਮਾਨਸਿਕ ਹਾਲਤ ਹੈ ਜਿਸ ਵਿਚ ਵਿਸਮਾਦੀ ਵਿਸ਼ਵਾਸ਼ ਪ੍ਰਾਪਤ ਹੋ ਜਾਣ ਦੀ ਗਵਾਹੀ ਵਿਵਹਾਰ ਦੀ ਤਬਦੀਲੀ ਵਿਚੋਂ ਮਿਲ ਜਾਂਦੀ ਹੈ। ਵਿਸਮਾਦੀ ਵਿਸ਼ਵਾਸ਼, ਆਤਮ ਪ੍ਰਕਾਸ਼ ਦਾ ਹੀ ਸਿੱਟਾ ਹੈ ਅਤੇ ਇਹ ਮਾਨਵ ਨੂੰ ਖਲਕਤ ਦੀ ਸੇਵਾ ਵਿਚ ਲਾਈ ਰੱਖਣ ਦੇ ਸਮਰਥ ਹੈ। ਸੇਵਾ ਵਿਹਲੇ ਬੰਦੇ ਨੂੰ ਮਿਲਿਆ ਹੋਇਆ ਕੰਮ ਨਹੀਂ ਹੈ ਅਤੇ ਨ ਹੀ ਤਰਸ ਭਾਵਨਾ ਵਿਚੋਂ ਕੀਤੀ ਗਈ ਕਿਸੇ ਲੋੜਵੰਦ ਦੀ ਮਦਦ ਹੈ। ਸੇਵਾ ਤਾਂ ਸਿਮਰਨ ਨਾਲ ਪ੍ਰਾਪਤ ਕੀਤੇ ਸਹਜ ਵਿਵਹਾਰ ਦਾ ਪ੍ਰਕਾਸ਼ਨ ਹੈ। ਇਸੇ ਲਈ ਇਹ ਪਰਵਾਨ ਕੀਤਾ ਗਿਆ ਹੈ ਕਿ ਨਾਮ ਸਿਮਰਨ ਮਾਨਵ ਨੂੰ ਧਾਰਮਿਕ ਸੰਕੀਰਣਤਾ ਦਾ ਸ਼ਿਕਾਰ ਵੀ ਨਹੀਂ ਹੋਣ ਦਿੰਦਾ। ਨਾਮ ਸਿਮਰਨ ਨੇ ਹੀ ਸਿੱਖਾਂ ਨੂੰ ਫਿਰਕੇ ਅਤੇ ਖਿੱਤੇ ਦੀ ਸੀਮਾਂ

ਵਿਚ ਬੱਝਣ ਤੋਂ ਬਚਾਇਆ ਹੋਇਆ ਸੀ। ਇਸਦੇ ਬਾਵਜੂਦ ਸਿੱਖੀ ਇਕ ਕੌਮੀਅਤ ਹੈ ਅਤੇ ਇਸ ਕੌਮੀਅਤ ਦਾ ਆਧਾਰ ਗੁਰਬਾਣੀ ਰਾਹੀਂ ਪ੍ਰਾਪਤ ਹੋਣ ਵਾਲੀ ਇਕ ਪ੍ਰਭੂ ਦੇ ਵਿਸ਼ਵਾਸ਼ੀਆਂ ਦੀ ਭਰਾਤ੍ਰੀਅਤਾ ਹੈ। ਨਾਮ ਸਿਮਰਨ ਨਾਲ ਪ੍ਰਕਾਸ਼ਿਤ ਹੋਣ ਵਾਲੀ ਬੁੱਧੀ, ਵਿਸ਼ਵਾਰਥੀ ਸਤਿ ਦੀ ਪਰਚਾਰਕ ਹੋਕੇ, ਮਾਨਵਤਾ ਦੇ ਕਲਿਆਣ ਲਈ ਸਰਬੱਤ ਦੇ ਭਲੇ ਦਾ ਹੋਕਾ ਦੇਂਦੀ ਹੈ। ਇਹ "ਸਗਲੀ ਚਿੰਤ" ਦੇ ਮਿਟਾਉਣ ਵਾਸਤੇ ਛੇੜਿਆ ਗਿਆ ਧਰਮ-ਯੁੱਧ ਹੈ। ਇਸੇ ਲਈ ਇਹ ਖਾਲਸ ਧਰਮ ਹੈ ਅਤੇ ਇਸਦੇ ਬੋਲਬਾਲੇ ਵਾਸਤੇ ਜੂਝਣ ਵਾਲਿਆਂ ਨੂੰ ਖਾਲਸੇ ਦੀ ਸੰਗਿਆ ਪ੍ਰਾਪਤ ਹੋਈ ਹੈ। ਨਾਮ ਸਿਮਰਨ ਨਾਲ ਹੀ ਧਰਮ ਦੀ ਅਵਗਿਆ ਨੂੰ ਠਲ੍ਹ ਪਾਉਣ ਵਾਲੀ ਸ਼ਕਤੀ ਦੀ ਬਖਸ਼ਿਸ਼ ਪ੍ਰਾਪਤ ਹੋ ਸਕਦੀ ਹੈ। ਸੁਖਮਨੀ ਇਸ ਪ੍ਰਥਾਏ "ਅੰਨ੍ਹੀ ਰਈਅਤ" ਦਾ ਮਾਰਗ ਦਰਸ਼ਨ ਕਰਦੀ ਆ ਰਹੀ ਹੈ। ਲੋੜ ਇਸ ਪਛਾਣ ਨਾਲ ਜੁੜਨ ਦੀ ਹੈ। ਇਸੇ ਵਿਚੋਂ ਮਾਨਵ ਦੇ ਵਰਤਮਾਨ ਦਾ ਕਲਿਆਣਕਾਰੀ ਪ੍ਰਸੰਗ-ਸਥਾਪਨ ਹੋਣਾ ਹੈ। ਇਸ ਪ੍ਰਸੰਗ-ਸਥਾਪਨ ਦੇ ਮਾਰਗ ਵਿਚ ਆਉਣ ਵਾਲੀਆਂ ਮੁਸ਼ਕਲਾਂ ਤੋਂ ਨਿਰਲੇਪ ਰਹਿਕੇ ਵਿਚਰਨ ਦਾ ਮਾਰਗ ਹੀ ਨਾਮ-ਮਾਰਗ ਮੰਨਿਆ ਗਿਆ ਹੈ। ਇਹੀ ਸੁਖਮਨੀ ਸਾਹਿਬ ਦਾ ਕੇਂਦਰੀ ਵੀਚਾਰ ਹੈ। ਇਸੇ ਦੀ ਹੀ ਧਾਰਮਿਕ-ਸਭਿਆਚਾਰ ਦੇ ਮੁਦਈਆਂ ਨੂੰ ਇਸ ਵੇਲੇ ਲੋੜ ਹੈ ਅਤੇ ਇਸ ਲੋੜ ਦੀ ਪੂਰਤੀ ਲਈ ਲੋੜੀਂਦਾ ਮਾਡਲ ਜਾਂ ਜੁਗਤਿ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਪ੍ਰਾਪਤ ਹੈ।

ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਗੁਰਮਤਿ-ਜੁਗਤਿ ਦੇ ਵਾਰਸ ਹੋਣ ਕਰਕੇ ਸਿਖ ਕੀ ਵਿਸ਼ੇਸ਼ ਕੌਮੀਅਤ ਹਨ? ਕੌਮੀਅਤ ਪ੍ਰਸੰਗ ਵਿਚ ਸਿਖ-ਵਿਸ਼ੇਸ਼ ਲਈ ਗੁਰਮੁਖ ਸੰਗਿਆ ਵਰਤੀ ਹੋਈ ਹੈ। ਸਿੱਖ ਨੇ ਗੁਰੂ ਵਿਚ ਅਭੇਦ ਹੋਣਾ ਹੈ। ਭਾਵ ਇਹ ਹੋਇਆ ਕਿ ਗੁਰੂ-ਵਿਵਹਾਰ ਅਤੇ ਸਿਖ ਵਿਵਹਾਰ ਵਖਰੇ ਵਖਰੇ ਨਹੀਂ ਹਨ। ਏਸੇ ਲਈ ਪੰਚਮ ਪਾਤਸ਼ਾਹ ਹਜ਼ੂਰ ਹੰਕਾਰ ਅਤੇ ਜ਼ੁਲਮ ਨੂੰ ਆਪਣੇ ਪਿੰਡੇ ਤੇ ਸਹਾਰਦੇ ਹੋਏ, ਸ਼ਹੀਦੀ ਦੇ ਜਲੌਅ ਨੂੰ ਸਾਹਮਣੇ ਲਿਆਉਂਦੇ ਹਨ। ਪੰਚਮ ਪਾਤਸ਼ਾਹ ਹਜ਼ੂਰ ਨੇ ਸਿੱਖ ਦੀ ਉਤਮ ਤਸਵੀਰ ਬ੍ਰਹਮ ਗਿਆਨੀ ਵਜੋਂ ਪ੍ਰਗਟ ਕੀਤੀ ਹੋਈ ਹੈ। ਬ੍ਰਹਮ-ਗਿਆਨੀ ਸਿਮਰਨ-ਜੁਗਤਿ ਦਾ ਮਾਨਵੀਕਰਣ ਵੀ ਹੈ ਅਤੇ ਗੁਰੂ ਤੇ ਸਿੱਖ ਦੀ ਸਮਸਵਰਤਾ ਦਾ ਲਖਾਇਕ ਵੀ ਹੈ। ਇਸਦੇ ਪ੍ਰਸੰਗ ਸਥਾਪਨ ਨਾਲ, ਗੁਰੂ ਅਰਜਨ ਦੇਵ ਜੀ ਵਲੋਂ ਮਾਨਵ-ਕਲਿਆਣ ਲਈ ਕੀਤੇ ਉਪਰਾਲਿਆਂ ਦੀ ਨਿਸ਼ਾਨਦੇਹੀ ਕਰਨੀ ਸੌਖੀ ਹੋ ਜਾਵੇਗੀ।

ਮਹਾਂ ਮਾਨਵ ਜਾਂ ਆਦਰਸ਼ਕ ਮਾਨਵ ਨੂੰ ਰੀਸ-ਕਰਨਯੋਗ ਮਾਡਗ ਵਿਚ ਰੱਖਕੇ ਵੇਖਣ ਦੀ ਥਾਂ ਧਾਰਮਿਕ ਦ੍ਰਿਸ਼ਟੀਕੋਣ ਤੋਂ ਦੇਵਤ੍ਰ ਅਤੇ ਦੇਵ-ਪੂਜਾ ਦੇ ਪ੍ਰਸੰਗ ਵਿਚ ਵੇਖਣ ਦੀ ਪਰੰਪਰਾ ਬਲਵਾਨ ਰਹੀ ਹੈ। ਧਰਮ ਪਰਿਪੇਖ ਦੀ ਥਾਂ ਪਰਵਾਨ ਚੜ੍ਹ ਰਹੀ ਆਧੁਨਿਕ ਵਿਚਾਰਧਾਰਾ ਧਰਮ ਨਿਰਪੇਖ ਦੀ ਦ੍ਰਿਸ਼ਟੀ ਤੋਂ ਧਾਰਮਿਕ ਭਾਵਨਾਵਾਂ ਦਾ ਜਾਂ ਤੇ ਸਿਆਸੀਕਰਣ ਕਰਕੇ, ਧਰਮ ਨਿਰਪੇਖ ਦੀ ਵਿਚਾਰਧਾਰਾ ਸਾਹਮਣੇ ਲੈ ਆਂਦੀ ਗਈ ਹੈ ਜਾਂ ਫਿਰ ਧਰਮ ਵਿਚ ਆਦਰਸ਼ੀਕਰਣ ਦੀ ਪ੍ਰਸੰਗਕ ਵਿਆਖਿਆ ਨੂੰ ਮਨੁੱਖੀ ਪਹੁੰਚ ਤੋਂ ਪਰ੍ਹਾਂ ਧੱਕ ਦਿਤਾ ਗਿਆ ਹੈ। ਇਨ੍ਹਾਂ ਦੋਹਾਂ ਹਾਲਤਾਂ, ਧਰਮ ਪਰਿਪੇਖ ਅਤੇ ਧਰਮ ਨਿਰਪੇਖ ਵਿਚ ਹਾਲਾਤ ਦੀ ਮੰਗ ਦੀ ਆੜ ਵਿਚ ਜਾਂ ਸਹੂਲਤ ਮੁੱਖੀ ਪਹੁੰਚ ਦੇ ਪ੍ਰਭਾਵ ਅਧੀਨ ਆਦਰਸ਼ਕ ਮਾਨਵ ਅਤੇ ਸਾਧਾਰਨ ਮਾਨਵ ਦੀ ਵੰਡ ਨੂੰ ਪੱਕਿਆਂ ਕਰਕੇ, ਸਮਾਨਾਂਤਰ ਮਾਡਲ ਦੀ ਸਥਾਪਨਾ ਕਰ ਦਿਤੀ ਗਈ ਹੈ। ਇਸ ਨਾਲ ਧਰਮ ਬਦਨਾਮ ਹੋਇਆ ਹੈ ਕਿਉਂਕਿ ਇਨ੍ਹਾਂ ਦੋਹਾਂ ਧਿਰਾਂ ਵਿਚੋਂ ਇਕ ਨੂੰ ਪੁਜਾਰੀ ਵਰਗ ਅਤੇ ਦੂਜੇ ਨੂੰ ਦੇਵਤਾ ਬਣਾ ਦਿਤਾ ਗਿਆ ਹੈ। ਇਸ ਵੰਡ ਦੇ ਵਿਚਕਾਰ ਇਕ ਤੀਜੀ ਧਿਰ ਪੁਜਾਰੀ ਸ਼੍ਰੇਣੀ ਵੀ ਕਾਇਮ ਹੋ ਗਈ ਹੈ। ਇਹ ਸਤਿ ਨੂੰ ਟੁਕੜਿਆਂ ਵਿਚ ਪਰਵਾਨ ਕਰਣ ਦੀ ਮਜ਼ਬੂਰੀ ਆਖੀ ਜਾ ਸਕਦੀ ਹੈ। ਤਿੰਨੇ ਹੀ ਧਿਰਾਂ ਦਾ ਮੂਲ ਇਨਸਾਨ ਹੀ ਹੈ। ਇਸ ਇਕ ਮੂਲ ਨੂੰ ਵੰਡ-ਮਾਡਲ ਅਧੀਨ ਦਾਤਾ ਅਤੇ ਭੁਗਤਾ ਵਰਗੀ ਪੱਕੀ ਵੰਡ ਵਜੋਂ ਪਰਵਾਨ ਵੀ ਕੀਤਾ ਜਾ ਰਿਹਾ ਹੈ ਅਤੇ ਪ੍ਰਸਤੁਤ ਵੀ ਕੀਤਾ ਜਾ ਰਿਹਾ ਹੈ। ਇਸ ਨਾਲ ਇਕ ਧਿਰ ਬਿਲਕੁਲ ਵਖਰੀ ਸ਼੍ਰੇਣੀ ਵਜੋਂ ਸਤਿਕਾਰ ਅਤੇ ਪੂਜਾ ਦੀ ਅਧਿਕਾਰੀ ਸਮਝੀ ਜਾਣ ਲੱਗ ਪਈ ਸੀ ਅਤੇ ਸਿੱਟੇ ਵਜੋਂ ਦੂਜੀ ਧਿਰ ਇਸ ਤੋਂ ਦੂਰ ਹੋ ਜਾਣ ਕਰਕੇ ਸਤਿਕਾਰਤ ਸ਼੍ਰੇਣੀ ਦੀ ਸਮਾਨਾਂਤਰਤਾ ਵਿਚ ਆ ਗਈ ਸੀ। ਸਿੱਖ ਚਿੰਤਨ ਵਿਚ ਅਜਿਹੀ ਵੰਡ ਨੂੰ ਕੋਈ ਮਾਨਤਾ ਪਰਦਾਨ ਨਹੀਂ ਕੀਤੀ ਗਈ। ਸਿੱਖ ਧਰਮ ਵਿਚ ਇਨਸਾਨ ਨੂੰ ਜਗਦੀਸ਼ੈ-ਅੰਸ਼ ਪਰਵਾਨ ਕਰਨ ਕਰਕੇ, ਇਨਸਾਨੀ ਸਮੂਹ ਨੂੰ ਇਕਾਈ ਪਰਵਾਨ ਕੀਤਾ ਹੋਇਆ ਹੈ। "ਹਰਿ ਤੁਮ ਮਹਿ ਜੋਤਿ ਰਖੀ" ਤੋਂ ਇਹ ਧਾਰਨਾ ਪੁਸ਼ਟ ਹੋ ਜਾਂਦੀ ਹੈ। ਜਿਹੜਾ ਮਨੁੱਖ ਆਪਣੀ ਕਿਰਤ ਕਮਾਈ ਨਾਲ ਦੂਜਿਆਂ ਨਾਲੋਂ ਅੱਗੇ ਲੰਘ ਜਾਂਦਾ ਹੈ, ਉਹ ਰੀਸ ਕਰਨ ਯੋਗ ਤਾਂ ਹੋ ਜਾਂਦਾ ਹੈ ਪ੍ਰੰਤੂ ਉਸਨੂੰ ਪਰਮਾਤਮਾ ਦਾ ਬਦਲ

ਜਾਂ ਅਵਤਾਰ ਨਹੀਂ ਪਰਵਾਨ ਕੀਤਾ ਜਾਣਾ ਚਾਹੀਦਾ। ਅਜਿਹੇ ਮਨੁੱਖ ਵਾਸਤੇ ਵੱਖ-ਵੱਖ ਨਾਮ, ਬਾਣੀ ਵਿਚ ਜ਼ਰੂਰ ਵਰਤੇ ਹੋਏ ਹਨ। ਪੰਚ, ਗੁਰਮੁਖ ਅਤੇ ਬ੍ਰਹਮ-ਗਿਆਨੀ ਆਦਿ ਅਜਿਹੇ ਮਾਨਵ ਵਾਸਤੇ ਵਰਤੇ ਹੋਏ ਸੰਗਿਆ ਰੂਪ ਹੀ ਹਨ। ਇਹ ਮਾਨਤਾ ਗੁਰਮਤਿ ਪ੍ਰਸੰਗ ਵਿਚ ਅਕਾਲ ਪੁਰਖ ਦੇ ਅਨੁਸਰਣ ਨਾਲ ਪ੍ਰਾਪਤ ਹੁੰਦੀ ਮੰਨੀ ਗਈ ਹੈ। ਰਹੱਸਵਾਦੀ ਸ਼ਬਦਾਵਲੀ ਵਿਚ ਇਸ ਅਨੁਸਰਣ ਨੂੰ ਨਾਮ ਸਿਮਰਨ ਜੁਗਤਿ ਆਖਿਆ ਜਾ ਸਕਦਾ ਹੈ। ਇਸ ਦੇ ਉਤਮ ਪ੍ਰਕਾਸ਼ਨ ਵਿਚੋਂ ਨਿਰਸੰਦੇਹ ਵਿਅਕਤੀਗਤ ਪ੍ਰਕਾਸ਼ਨ, ਜਿਸ ਦੀ ਇਕ ਸੰਗਿਆ ਬ੍ਰਹਮ-ਗਿਆਨੀ ਹੈ, ਸੰਗਤੀ-ਜੁਗਤਿ ਵਿਚ ਪ੍ਰਕਾਸ਼ਮਾਨ ਹੁੰਦੀ ਪਰਵਾਨ ਕੀਤੀ ਗਈ ਹੈ। ਇਥੇ ਕਿਉਂਕਿ ਕੇਵਲ ਬ੍ਰਹਮਗਿਆਨੀ ਦੀ ਹੀ ਉਦਾਹਰਣ ਲਈ ਜਾ ਰਹੀ ਹੈ, ਇਸ ਲਈ ਬ੍ਰਹਮਗਿਆਨੀ ਦਾ ਗੁਰਮਤਿ ਪ੍ਰਸੰਗ ਸਾਹਮਣੇ ਲਿਆਉਣ ਤੋਂ ਪਹਿਲਾਂ, ਬ੍ਰਹਮ ਗਿਆਨੀ ਦੇ ਅਧਿਆਤਮਕ ਮੰਡਲ ਜਾਂ ਅਨੁਭਵੀ ਖੇਤਰ ਬਾਰੇ ਪ੍ਰਾਪਤ ਪਰਤਾਂ ਤੇ ਪੰਛੀ ਝਾਤ ਮਾਰ ਲੈਣੀ ਉਚਿਤ ਹੋਵੇਗੀ।

ਧਾਰਮਿਕ ਪ੍ਰਸੰਗ ਵਿਚ ਆਧੁਨਿਕਤਾ ਨੇ ਮਨੁੱਖਤਾ ਨੂੰ ਦੇਣ ਨਾਲੋਂ ਵੱਧ ਮਨੁੱਖ ਕੋਲੋਂ ਖੋਹ ਲਿਆ ਜਾਪਦਾ ਹੈ। ਸਾਧਨਾਂ ਦੀ ਬਹੁਲਤਾ ਅਤੇ ਸੁੱਖਾਂ ਦੀ ਭਰਮਾਰ ਨਾਲ ਸਾਧਨਾਂ ਦੀ ਲੁੱਟ ਅਤੇ ਸੁਖਮਈ ਉਪਭੋਗਤਾ ਦਾ ਬੋਲਬਾਲਾ ਹੋ ਗਿਆ ਹੈ। ਵਰਤਮਾਨ ਸਿਆਸੀ ਢਾਂਚੇ ਨੇ ਬਿਨਾਂ ਯੋਗਤਾ ਤੋਂ ਕੀਤੀਆਂ ਜਾ ਸਕਣ ਵਾਲੀਆਂ ਪ੍ਰਾਪਤੀਆਂ ਦੇ ਰਾਹ ਖੋਲ੍ਹ ਦਿਤੇ ਹਨ। ਸਿਆਸੀ ਚੇਤਨਾਂ ਦੀ ਥਾਂ ਸਿਆਸੀ ਸਾਧਨਾਂ ਨੇ ਲੈ ਲਈ ਹੈ। ਸਿੱਟੇ ਵਜੋਂ ਅਸੰਤੁਸ਼ਟਤਾ ਮਾਨਵ-ਮਾਨਸਿਕਤਾ ਦਾ ਕੇਂਦਰੀ ਸਰੋਕਾਰ ਹੋ ਗਈ ਹੈ। ਇਸ ਹਾਲਤ ਵਿਚ ਅਧਿਆਤਮਕ ਪਰਿਪੇਖ ਦੀ ਕੋਮਲਤਾ, ਰਹਿਤ ਦੀ ਥਾਂ ਪਹਿਰਾਵੇ ਵਜੋਂ ਸਹੂਲਤ-ਮੁੱਖੀ ਜਰਾਬਖਤਰ ਹੋ ਗਈ ਹੈ। ਇਸ ਨੂੰ ਧਰਮ ਦਾ ਆਪੋ ਆਪਣੀ ਕੱਟੜਤਾ ਤੱਕ ਸੀਮਿਤ ਹੋ ਜਾਣਾ ਵੀ ਆਖਿਆ ਜਾ ਸਕਦਾ ਹੈ। 'ਆਸਾ ਦੀ ਵਾਰ' ਵਿਚ ਇਸਨੂੰ ਧਾਰਮਿਕ ਖੜੋਤ ਪਰਵਾਨ ਕਰਕੇ ਨਿੰਦਿਆ ਹੋਇਆ ਹੈ। ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੌਸ਼ਨੀ ਵਿਚ ਇਹ ਸਾਰੀਆਂ ਗੱਲਾਂ ਜਾਂ ਪਰਤਾਂ ਉਵੇਂ ਹੀ ਪ੍ਰਤੱਖ ਹੋ ਗਈਆਂ ਹਨ ਜਿਵੇਂ ਖੁਰਦਬੀਨ ਸਾਹਮਣੇ ਗਲੀਆਂ ਹੋਈਆਂ ਸਬਜੀਆਂ ਦੇ ਕੀਟਾਣੂ ਪ੍ਰਤੱਖ ਹੋ ਆਉਂਦੇ ਹਨ। ਇਸ ਦ੍ਰਿਸ਼ਟੀ ਤੋਂ ਬ੍ਰਹਮ ਗਿਆਨੀ ਦਾ, ਬਾਣੀ ਅਨੁਸਾਰ ਪ੍ਰਗਟ ਪ੍ਰਸੰਗ ਇਸ ਕਰਕੇ ਬਿਲਕੁਲ ਵੱਖਰਾ ਹੈ ਕਿਉਂਕਿ ਇਸ ਵਿਚੋਂ ਅਸਿਹਤਮੰਦ ਸਰੋਕਾਰਾਂ ਨੂੰ ਮਨਫੀ ਕੀਤਾ ਹੋਇਆ ਹੈ। ਵੀਹਵੀਂ ਸਦੀ ਦੇ ਭਾਰਤੀ ਦਰਸ਼ਨਾਚਾਰੀਆਂ ਵਿਚ ਅਰਵਿੰਦ ਦਾ ਵਿਸ਼ੇਸ਼ ਸਥਾਨ ਹੈ। ਪਰ ਅਫਸੋਸ ਵਾਲੀ ਗੱਲ ਇਹ ਹੈ ਕਿ ਅਰਵਿੰਧ ਵਿਚ ਪੂਰਬੀ ਤੇ ਪੱਛਮੀ ਫਲਸਫੇ ਦਾ ਸੰਗਮ ਹੋਣ ਦੇ ਬਾਵਜੂਦ, ਉਸ ਨੂੰ ਸਿੱਖ ਧਰਮ ਦਾ ਪਤਾ ਨਹੀਂ ਸੀ। ਪਰ ਪੂਰਬ ਤੇ ਪੱਛਮ ਦੇ ਚਿੰਤਨ ਨਾਲ ਘੁਲਦਿਆਂ ਉਹ ਅਨੁਭਵ ਦੀ ਪੱਧਰ ਤੇ ਇਹ ਮਹਿਸੂਸ ਕਰਨ ਲਗ ਪਿਆ ਸੀ ਕਿ ਬੰਦੇ ਵਿਚ ਸੰਪੂਰਨਤਾ ਦੇ ਬਹੁਤ ਨੇੜੇ ਪਹੁੰਚਣ ਦੀ ਸਮਰੱਥਾ ਹੈ। ਉਸ ਮੁਤਾਬਕਿ ਅਜਿਹਾ ਉਸ ਵੇਲੇ ਹੀ ਸੰਭਵ ਹੋ ਸਕਦਾ ਹੈ, ਜਦੋਂ ਅਨੁਭਵ ਦੀ ਪੱਧਰ ਤੇ ਆਦਰਸ਼ ਅਤੇ ਅਮਲ ਨੂੰ ਜਾਂ ਆਤਮਾ ਅਤੇ ਮਨ ਨੂੰ ਸਮਸ੍ਰਰ ਕੀਤਾ ਜਾ ਸਕਦਾ ਹੋਵੇ। ਸਿੱਖ ਗੁਰੂ ਸਾਂਹਿਬਾਨ ਨੇ ਅਜਿਹੇ ਮਨੁੱਖ ਦੀ ਘਾੜਤ ਵਾਸਤੇ ਨਿਸ਼ਚਤ ਜੁਗਤਿ ਸਾਹਮਣੇ ਲਿਆਂਦੀ ਸੀ। ਇਸ ਜੁਗਤਿ ਦਾ ਆਰੰਭ ਸਿੱਖ ਦੀ ਮਾਨਸਿਕਤਾ ਦੀ ਘਾੜਤ ਤੋਂ ਹੁੰਦਾ ਹੈ ਅਤੇ ਇਸੇ ਦਾ ਉਚਤਮ ਲਖਸ਼ ਬ੍ਰਹਮ ਗਿਆਨੀ ਨੂੰ ਪਰਵਾਨ ਕੀਤਾ ਜਾ ਸਕਦਾ ਹੈ। ਸਿਖ ਲਈ ਆਦਰਸ਼ ਚੇਤਨ ਪ੍ਰਕਾਸ਼ ਹੈ ਅਤੇ ਇਸਦਾ ਸਮਾਜੀਕਰਣ ਸਿਖ ਅਮਲ ਦੀ ਚੂਲ ਹੈ।

ਭਾਰਤੀ ਚਿੰਤਨ ਨੇ ਮਾਨਵ ਸ਼ਖਸੀਅਤ ਦਾ ਜੋ ਸਰੂਪ ਪਰਵਾਨ ਕਰ ਲਿਆ ਸੀ, ਉਸ ਵਿਚੋਂ ਸਾਮਿਅਕ ਚੇਤਨਾਂ ਗੁੰਮ ਸੀ। ਇਸਦੇ ਨਾਲ ਨਾਲ ਅਧਿਆਤਮਿਕ ਸੁਤੰਤ੍ਰ ਦਾ ਮਾਨਵੀ ਪ੍ਰਸੰਗ ਵੀ ਗੁਆਚ ਗਿਆ ਸੀ। ਭਾਰਤੀ ਵਿਦਿਆ ਭਵਨ ਵਲੋਂ ਛਪੀ ਪੁਸਤਕ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਅਗਿਆਨ ਮੂਲਕ ਧੁੰਧਲਾਹਟ, ਪੂਜਕ ਬਿਰਤੀ ਅਤੇ ਕਲਪਿਤ ਧਾਰਨਾਵਾਂ ਧਰਮ ਹੋ ਗਈਆਂ ਸਨ। ਪਰਮਾਤਮਾ ਨੂੰ ਸ਼ੂਨਯ ਅਤੇ ਉਂਘਲਈ ਪਰਵਾਨ ਕਰ ਲਿਆ ਗਿਆ ਸੀ। ਲੋਕਾਂ ਦੇ ਜੀਵਨ ਵਿਚ ਖੜੋਤ ਅਤੇ ਨੀਰਸ ਸਰੋਕਾਰਾਂ ਕਰਕੇ ਆਮ ਆਦਮੀ ਸਰੀਰਕ, ਸਿਆਸੀ ਅਤੇ ਸਮਾਜਿਕ ਤੌਰ ਤੇ ਅਵਿਕਸਤ ਹੋ ਗਿਆ ਸੀ। ਇਸ ਪਿਛੋਕੜ ਵਿਚ ਬ੍ਰਹਮ ਗਿਆਨੀ ਦੇ ਸੰਕਲਪ ਦੀ ਕਲਪਨਾ ਕਰੀਏ ਤਾਂ ਕਹਿ ਸਕਦੇ ਹਾਂ ਕਿ ਬ੍ਰਹਮ ਗਿਆਨੀ ਨੂੰ ਸਿੱਖ ਸੰਦਰਭ ਵਿਚ, ਸਮਾਜਿਕ ਅਤੇ ਸਭਿਆਚਾਰਕ ਸਰੋਕਾਰਾਂ ਨਾਲੋਂ ਵਿਛੋੜ ਕੇ ਨਹੀਂ ਵੇਖਿਆ ਜਾ ਸਕਦਾ। ਬ੍ਰਹਮ ਗਿਆਨੀ ਨੂੰ ਇਕਾਂਤ ਜਾਂ ਨਿਸ਼ਕ੍ਰਿਅ ਵੀ ਪਰਵਾਨ ਨਹੀਂ ਕੀਤਾ ਜਾ ਸਕਦਾ। ਇਸਦੇ ਨਾਲ ਨਾਲ ਬ੍ਰਹਮ ਗਿਆਨੀ ਦੀ ਕਰਮਸ਼ੀਲਤਾ ਅਕਾਲ ਰਚਣਹਾਰ ਵਰਗੀ ਵੀ ਨਹੀਂ ਹੈ। ਇਹ ਟਿਪਣੀ ਬ੍ਰਹਮ ਗਿਆਨੀ ਨੂੰ ਸੀਮਾ ਵਿਚ ਵੇਖਣ

ਦਾ ਆਧਾਰ ਨਹੀਂ ਮੰਨੀ ਜਾਣੀ ਚਾਹੀਦੀ ਕਿਉਂਕਿ ਇਹ ਟਿਪਣੀ ਬ੍ਰਹਮ ਗਿਆਨੀ ਦੇ ਪ੍ਰਸੰਗ ਸਥਾਪਨ ਵਾਸਤੇ ਕੀਤੀ ਜਾ ਰਹੀ ਹੈ। ਬ੍ਰਹਮ ਗਿਆਨੀ ਆਪਣੇ ਅਨੁਭਵ ਦੇ ਬਲ ਕਰਕੇ ਦ੍ਰਸ਼ਟਾ ਤਾਂ ਹੈ ਅਤੇ ਰਚੈਤਾ ਨਾਲ ਇਕਸੁਰ ਵੀ ਹੈ, ਪਰ ਖੁਦ ਰਚੈਤਾ ਹੋਣ ਦਾ ਭਰਮ ਜਾਂ ਹਉਮੈ ਨਹੀਂ ਪਾਲ ਸਕਦਾ। ਕਾਰਣ ਇਹ ਹੈ ਕਿ ਬ੍ਰਹਮ ਗਿਆਨੀ ਸਰਬ ਸਮਰੱਥ ਹੋਣ ਦੇ ਬਾਵਜੂਦ ਅਕਾਲ ਪੁਰਖ ਦਾ ਬਦਲ ਨਹੀਂ ਹੈ। ਇਸ ਨਾਲ ਬ੍ਰਹਮ ਗਿਆਨੀ ਨੂੰ ਕਰਾਮਾਤੀ ਪ੍ਰਸੰਗ ਵਿਚੋਂ ਕੱਢ ਦਿਤਾ ਗਿਆ ਹੈ। ਸਾਮੀ ਧਰਮਾਂ ਵਿਚ ਮਹਾਂ-ਮਾਨਵ ਦੀ ਮੂਲ ਪਛਾਣ ਕਰਾਮਾਤ ਨੂੰ ਮੰਨ ਲੈਣ ਨਾਲ, ਧਰਮ ਦੇ ਖੇਤਰ ਵਿਚ ਸਾਮਾਨਾਂਤਰ-ਮਾਡਲ ਸਾਹਮਣੇ ਆ ਗਿਆ ਸੀ। ਅੱਜ ਤੱਕ ਵੀ ਇਸ ਸਮਾਨਾਂਤਰ-ਮਾਡਲ ਤੋਂ ਮੁਕਤ ਨਹੀਂ ਹੋਇਆ ਜਾ ਸਕਿਆ। ਸਮਾਨਾਂਤਰ ਮਾਡਲ ਅਧੀਨ ਸੂਫੀ ਸੰਤਾਂ ਦੀ ਗੈਰ-ਹਾਜ਼ਰੀ ਵਿਚ, ਉਨ੍ਹਾਂ ਦੀਆਂ ਖਾਨਗਾਹਾਂ ਅਤੇ ਕਬਰਾਂ ਨੂੰ ਅਧਿਆਤਮਕ ਪ੍ਰਸੰਗ ਦੀ ਥਾਂ ਕਰਾਮਾਤੀ ਪ੍ਰਸੰਗ ਵਿਚ ਹੀ ਪਰਵਾਨ ਕੀਤਾ ਜਾ ਰਿਹਾ ਸੀ। ਇਹੋ ਜਿਹਾ ਖਤਰਾ ਸਿਖ ਧਰਮ ਦੇ ਅੰਤਰਗਤ ਚਲ ਰਹੀ ਸੰਤ-ਪਰੰਪਰਾ ਤੋਂ ਹੋ ਸਕਦਾ ਹੈ। ਭਾਰਤੀ ਧਰਮ ਚਿੰਤਨ ਵਿਚ ਵੀ ਦੇਵਤਾਵਾਦ ਦੇ ਸਮਾਨਾਂਤਰ-ਮਾਡਲ ਨੇ ਮੂਰਤੀ ਪੂਜਾ ਦੇ ਨਾਲ ਨਾਲ ਦਾਤਾ ਅਤੇ ਭੁਗਤਾ ਦੀ ਪੱਕੀ ਵੰਡ ਸਾਹਮਣੇ ਲੈ ਆਂਦੀ ਸੀ। ਇਸਦਾ ਅੱਜ ਵੀ ਬੋਲਬਾਲਾ ਹੈ। ਇਸ ਖੋਰੇ ਤੋਂ ਧਰਮ ਚਿੰਤਨ ਦਾ ਬਚਣਾ ਬੜਾ ਮੁਸ਼ਕਲ ਹੁੰਦਾ ਜਾ ਰਿਹਾ ਹੈ ਅਤੇ ਸਿੱਟੇ ਵਜੋਂ ਧਾਰਮਿਕ-ਸ਼ੋਸ਼ਣ ਦਾ ਅਸਿਹਤਮੰਦ ਸੰਦਰਭ ਸਾਹਮਣੇ ਆ ਗਿਆ ਹੈ। ਇਹ ਧਰਮ ਅਵਲੰਬੀਆਂ ਨੂੰ ਅੱਖ ਨੀਵੀਂ ਰੱਖਕੇ ਗੱਲ ਕਰਨ ਲਈ ਮਜ਼ਬੂਰ ਕਰਦਾ ਹੈ ਅਤੇ ਧਰਮ-ਵਿਰੋਧੀਆਂ ਦੀ ਚੜ੍ਹਤ ਦਾ ਰਾਹ ਖੋਲ੍ਹਦਾ ਹੈ। ਧਰਮ ਚਿੰਤਨ ਦੇ ਖੇਤਰ ਵਿਚ ਧਾਰਮਿਕ ਸਹਿ-ਹੋਂਦ ਅਤੇ ਧਰਮ ਚਿੰਤਨ ਦੇ ਸੰਬਾਦ-ਮਾਡਲ ਦੀ ਪਛਾਣ ਨੂੰ ਸਾਹਮਣੇ ਲਿਆਉਣ ਦੇ ਯਤਨ ਤਾਂ ਹੋ ਰਹੇ ਹਨ। ਸਿਟੇ ਵਜੋਂ ਧਾਰਮਿਕ ਦਿਗਵਿਜੈ ਅਤੇ ਧਰਮ-ਬਦਲੀ ਨੂੰ ਧਰਮ ਵਿਚੋਂ ਮਨਫੀ ਕਰਨ ਦੇ ਉਪਰਾਲੇ ਵੀ ਸਾਹਮਣੇ ਹਨ। ਬ੍ਰਹਮ ਗਿਆਨੀ ਦੇ ਸੰਕਲਪ-ਪਰਿਪੇਖ ਵਿਚੋਂ ਇਨ੍ਹਾਂ ਸਾਰੀਆਂ ਉਸਾਰੂ ਪਰਤਾਂ ਦੇ ਦੀਦਾਰੇ ਕੀਤੇ ਜਾ ਸਕਦੇ ਹਨ।

ਬ੍ਰਹਮ ਗਿਆਨੀ ਦੇ ਸੰਕਲਪੀ ਸਰੋਕਾਰਾਂ ਦੀ ਨਿਸ਼ਾਨਦੇਹੀ ਦਾ ਵਿਸਤ੍ਰਿਤ ਆਧਾਰ ਤਾਂ ਸੁਖਮਨੀ ਸਾਹਿਬ ਦੀ ਅੱਠਵੀਂ ਪਉੜੀ ਵਿਚੋਂ ਹੀ ਪੇਸ਼ ਕੀਤਾ ਜਾ ਸਕਦਾ ਹੈ। ਇਸ ਤੋਂ ਬਿਨਾਂ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਨੇ ਬ੍ਰਹਮ ਗਿਆਨੀ ਨੂੰ ਬੂਝ-ਸਿਰਮੌਰ ਜਾਂ ਸਤਿ-ਅਨੁਭਵੀ ਪਰਵਾਨ ਕੀਤਾ ਹੋਇਆ ਹੈ। ਇਸਦੇ ਨਾਲ ਹੀ ਨਰ ਅਤੇ ਮਾਦਾ ਦੇ ਪ੍ਰਗਟ ਦ੍ਵੰਦ ਦਾ ਅਪ੍ਰਗਟ ਏਕਤ੍ਵ, ਬ੍ਰਹਮ ਗਿਆਨੀ ਦੇ ਬੂਝ-ਸੰਸਾਰ ਦਾ ਮੂਲ ਸਰੋਕਾਰ ਦਸਿਆ ਹੋਇਆ ਹੈ। ਏਸੇ ਤਰ੍ਹਾਂ ਧੁਨੀ ਜਾਂ ਸ਼ਬਦ ਨੂੰ ਧਿਆਨ ਅਤੇ ਗਿਆਨ ਨਾਲ ਜੋੜਕੇ ਅਕੱਥਤਾ ਦਾ ਗੋਲਾਕਾਰ ਸਾਹਮਣੇ ਲਿਆਉਣ ਦਾ ਪ੍ਰਤੀਨਿਧ ਵੀ ਗੁਰਮੁਖ ਨੂੰ ਹੀ ਮੰਨਿਆ ਹੋਇਆ ਹੈ।

ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥
ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥ (ਪੰਨਾ ੮੭੯)

ਗੁਰੂ ਅਮਰਦਾਸ ਜੀ ਨੇ ਬ੍ਰਹਮ ਗਿਆਨੀ ਵਿਚੋਂ ਹਉਮੈ ਮਨਫੀ ਮੰਨਕੇ, ਬ੍ਰਹਮ ਗਿਆਨੀ ਨੂੰ ਸਦਾ ਸੁਖ-ਮਾਡਲ ਦਾ ਪ੍ਰਤੀਨਿਧ ਪਰਵਾਨ ਕੀਤਾ ਹੋਇਆ ਹੈ :-

ਇਸ ਜੁਗ ਮਹਿ ਕੋ ਵਿਰਲਾ ਬ੍ਰਹਮ ਗਿਆਨੀ ਜਿ ਹਉਮੈ ਮੇਟਿ ਸਮਾਏ॥
ਨਾਨਕ ਤਿਸਨੋ ਮਿਲਿਆ ਸਦਾ ਸੁਖ ਪਾਈਐ ਜਿ ਅਨ ਦਿਨੁ ਹਰਿਨਾਮੁ ਧਿਆਏ॥ (ਪੰਨਾ ੫੧੨)

ਇਸਦੇ ਬਾਵਜੂਦ ਬ੍ਰਹਮ ਗਿਆਨੀ ਦਾ ਸੰਕਲਪੀ ਪ੍ਰਕਾਸ਼ਨ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਹੀ ਹੋਇਆ ਮੰਨਿਆ ਜਾਣਾ ਚਾਹੀਦਾ ਹੈ। ਕਾਰਣ ਇਹ ਹੈ ਕਿ ਪੰਚਮ ਪਾਤਸ਼ਾਹ ਹਜ਼ੂਰ ਦੀ ਬਾਣੀ ਵਿਚ ਬ੍ਰਹਮਗਿਆਨੀ ਦਾ ਸੰਕਲਪੀ ਗੋਲਾਕਾਰ ਸਾਹਮਣੇ ਆ ਗਿਆ ਹੈ ਕਿਉਂਕਿ ਸੁਖਮਨੀ ਬਾਣੀ ਇਸਦਾ ਆਧਾਰ ਹੋ ਗਈ ਹੈ। ਬ੍ਰਹਮ ਗਿਆਨੀ ਨੂੰ ਵਿਆਖਿਆ ਪ੍ਰਸੰਗ ਵਿਚ ਅਬਿਨਸਣਹਾਰ-ਅਧਿਆਤਮਿਕ ਸਕ੍ਰਿਅਤਾ ਆਖਿਆ ਜਾ ਸਕਦਾ ਹੈ ਕਿਉਂਕਿ ਇਸਨੂੰ ਸਮੇਂ ਅਤੇ ਸਥਾਨ ਦਾ ਕੋਈ ਬੰਧਨ ਨਹੀਂ ਹੈ। ਮਨੁੱਖ ਦੀ ਮੂਲ ਪਛਾਣ ਤਾਂ ਬਿਨਸਣਹਾਰਤਾ ਹੀ ਹੈ। ਬਿਨਸਣਹਾਰਤਾ ਨੂੰ ਅਬਿਨਸਣਹਾਰਤਾ ਵਿਚ ਪਰਿਵਰਤਿਤ ਕਰਣ ਵਾਸਤੇ ਲੋੜੀਂਦਾ ਮਾਡਲ ਬ੍ਰਹਮ ਗਿਆਨੀ ਦੀ ਸੰਕਲਪੀ ਵਿਆਖਿਆ ਰਾਹੀਂ ਸਾਹਮਣੇ ਆ ਗਿਆ ਹੈ। ਇਸਦਾ ਪਹਿਲਾ ਸਰੋਕਾਰ ਸਿਮਰਨ ਪਰਵਾਨ ਕੀਤਾ ਜਾ ਸਕਦਾ ਹੈ:

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥
ਕਲਿ ਕਲੇਸ਼ ਤਨ ਮਾਹਿ ਮਿਟਾਵਉ॥ (ਪੰਨਾ ੨੬੨)

ਦੂਜਾ ਸਰੋਕਾਰ ਰਿਸ਼ਤਿਆਂ ਦਾ ਮਨਫ਼ੀ ਹੋਣਾ ਹੈ। ਅਬਿਨਸਣਹਾਰ ਰਿਸ਼ਤਾ ਤਾਂ ਇਕੋ ਨਾਮ ਹੀ ਰਵਾਨ ਕੀਤਾ ਗਿਆ ਹੈ:

ਜਹ ਮਾਤ ਪਿਤਾ ਸੁਤ ਮੀਤ ਨ ਭਾਈ॥
ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥ (ਪੰਨਾ ੨੬੪)

ਤੀਜਾ ਸਰੋਕਾਰ ਦ੍ਰਿਸ਼ਟੀ ਦਾ ਸਹਜ-ਸਥਾਪਨ ਹੈ:

ਮਨ ਅਪੁਨੇ ਤੇ ਬੁਰਾ ਮਿਟਾਨਾ॥
ਪੇਖੈ ਸਗਲ ਸ੍ਰਿਸਟਿ ਸਾਜਨਾ॥ (ਪੰਨਾ ੨੬੬)

ਇਨ੍ਹਾਂ ਸਾਰੇ ਸਰੋਕਾਰਾਂ ਦੀ ਧਰਾਤਲ ਧਰਮ ਹੈ। ਧਰਮ ਨੂੰ ਧਰਮ ਕਰਮ ਹੀ ਮੰਨਿਆ ਗਿਆ ਹੈ। ਇਸ ਹਾਲਤ ਵਿਚ ਧਰਮ ਇਹ ਹੋ ਜਾਵੇਗਾ:

ਸਰਬ ਧਰਮ ਮਹਿ ਸ੍ਰੇਸ਼ਟ ਧਰਮੁ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥ (ਪੰਨਾ ੨੬੬)

ਧਰਮ ਨੂੰ ਧਾਰਨ ਕੀਤਾ ਜਾਣਾ ਹੈ ਅਰਥਾਤ ਧਰਮ ਵਾਸਤੇ ਜੁਗਤਿ ਦੀ ਲੋੜ ਹੈ। ਮਾਨਵ ਸਮੂਹ ਵਾਸਤੇ ਜੋ ਜੁਗਤਿ ਸੁਝਾਈ ਗਈ ਹੈ, ਉਸਨੂੰ ਸਮਰਪਣ-ਜੁਗਤਿ ਆਖਿਆ ਜਾ ਸਕਦਾ ਹੈ। ਇਸ ਸਮਰਪਨ ਜੁਗਤਿ ਦਾ ਉਤਮ ਪ੍ਰਕਾਸ਼ਨ ਅਰਦਾਸ ਹੈ। ਅਰਦਾਸ ਦਾ ਬਾਣੀ ਪ੍ਰਸੰਗ ਇਹ ਹੈ:

ਤੂ ਠਾਕੁਰੁ ਤੁਮ ਪਹਿ ਅਰਦਾਸਿ॥ ਜੀਉ ਪਿੰਡੁ ਸਭੁ ਤੇਰੀ ਰਾਸਿ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥
ਕੋਇ ਨ ਜਾਨੈ ਤੁਮਰਾ ਅੰਤੁ॥ ਊਚੇ ਤੇ ਊਚਾ ਭਗਵੰਤ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ। ਤੁਮ ਤੇ ਹੋਇ ਸੁ ਆਗਿਆਕਾਰੀ॥
ਤੁਮਰੀ ਗਤਿ ਮਿਤਿ ਤੁਮਹੀ ਜਾਨੀ॥ ਨਾਨਕ ਦਾਸ ਸਦਾ ਕੁਰਬਾਨੀ॥ (ਪੰਨਾ ੨੬੮)

ਇਸ ਤਰ੍ਹਾਂ ਬ੍ਰਹਮ ਗਿਆਨੀ ਨੂੰ ਸਕ੍ਰਿਆ ਗੁਣ-ਸਮੂਹ ਦੀ ਸੰਗਿਆ ਵੀ ਪਰਵਾਨ ਕੀਤੀ ਜਾ ਸਕਦੀ ਹੈ। ਇਸਦੀ ਵਿਆਖਿਆ ਇਸ ਤਰ੍ਹਾਂ ਕੀਤੀ ਹੋਈ ਪ੍ਰਾਪਤ ਹੈ:-

ਮਨਿ ਸਾਚਾ ਮੁਖਿ ਸਾਚਾ ਸੋਇ॥
ਅਵਰੁ ਨ ਪੇਖੈ ਏਕਸੁ ਬਿਨੁ ਕੋਇ॥
ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥ (ਪੰਨਾ ੨੭੨)

''ਹਿੰਦੂ ਧਰਮ ਕੋਸ਼'' ਮੁਤਾਬਿਕ ਬ੍ਰਹਮ ਗਿਆਨੀ ਦੀ ਵਿਆਖਿਆ ਜੋ ਭਾਰਤੀ ਚਿੰਤਨ ਵਿਚ ਪ੍ਰਾਪਤ ਹੈ, ਉਹ ਬ੍ਰਹਮ ਨੂੰ ਜਾਨਣ ਦੀ ਜਗਿਆਸਾ ਨਾਲ ਜੋੜੀ ਹੋਈ ਹੈ। ਆਤਮਾ ਅਥਵਾ ਬ੍ਰਹਮ ਦਾ ਪੂਰਨ ਗਿਆਨ, ਜਿਸਨੇ ਪ੍ਰਾਪਤ ਕਰ ਲਿਆ ਹੈ, ਉਸੇ ਨੂੰ ਬ੍ਰਹਮ ਗਿਆਨੀ ਮੰਨਿਆ ਹੋਇਆ ਹੈ। ਬ੍ਰਹਮ ਗਿਆਨੀ ਸਾਰੇ ਬੰਧਨਾਂ ਤੋਂ ਮੁਕਤ, ਮੋਖਸ਼ ਦਾ ਅਧਿਕਾਰੀ ਵੀ ਮੰਨਿਆ ਹੋਇਆ ਹੈ। ਬ੍ਰਹਮ ਗਿਆਨੀ ਦੇ ਸਿੱਖ ਸੰਕਲਪ ਦੇ ਪਰਿਪੇਖ ਵਿਚ ਇਹ ਵਿਆਖਿਆ ਪੂਰੀ ਨਹੀਂ ਉਤਰਦੀ ਜਾਪਦੀ ਕਿਉਂਕਿ ਇਸ ਵਿਚ ਇੰਦ੍ਰੀ-ਅਤਿਕ੍ਰਮਣ ਤਾਂ ਹੈ ਪਰ ਇਸ ਰਾਹੀਂ ਕੋਈ ਅਤਿਕ੍ਰਮਣ-ਮਾਡਲ ਸਾਹਮਣੇ ਨਹੀਂ ਆਉਂਦਾ। ਡਿਕਸ਼ਨਰੀ ਅਰਥਾਂ ਵਿਚ ਵੀ ਸੰਕਲਪ, ਮਨ ਵਿਚ ਨਿੰਮਿਆ ਵਿਚਾਰ ਹੀ ਦਸਿਆ ਗਿਆ ਹੈ। ਇਸੇ ਵਿਚਾਰ ਨੇ ਅੱਗੇ ਜਾਕੇ ਵੀਚਾਰਾਧਾਰਾ ਵਜੋਂ ਪ੍ਰਗਟ ਹੋਣਾ ਹੁੰਦਾ ਹੈ। ਇਸ ਵਿਚ ਤੁਲਨਾ, ਵਿਵੇਚਨ ਅਤੇ ਸਮਨਵੈ ਸ਼ਾਮਲ ਹੁੰਦੇ ਮੰਨੇ ਗਏ ਹਨ। ਇਸਨੂੰ ਪ੍ਰਗਟਾਵੇ ਦੀ ਪੂਰਬ ਕਲਪਨਾ ਵੀ ਕਿਹਾ ਜਾ ਸਕਦਾ ਹੈ। ਇਸਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਸੰਕਲਪ, ਵਿਚਾਰਧਾਰਾ ਦਾ ਸ੍ਰੋਤ ਵੀ ਹੈ ਅਤੇ ਪ੍ਰਤੱਖਣ ਵੀ ਹੈ। ਇਸ ਦ੍ਰਿਸ਼ਟੀ ਤੋਂ ਸੁਖਮਨੀ ਸਾਹਿਬ ਵਿਚੋਂ ਉਪਰ ਦਿਤੀ ਗੁਣ-ਸਮੂਹ ਵਾਲੀ ਵਿਆਖਿਆ, ਹਿੰਦੂ ਧਰਮ ਕੋਸ਼ ਵਾਲੀ ਵਿਆਖਿਆ ਨਾਲੋਂ ਵਧੇਰੇ ਸਾਰਥਕ ਹੈ ਕਿਉਂਕਿ ਇਸ ਵਿਚ ਵਿਚਾਰਧਾਰਕ ਸਰੋਕਾਰਾਂ ਦਾ ਪ੍ਰਤੱਖਣ ਸ਼ਾਮਲ ਹੈ। ਇਸਦਾ ਸੁਖਮਨੀ ਸਾਹਿਬ ਦੀ ਪੂਰੀ ਅਠਵੀਂ ਪਉੜੀ ਵਿਚ ਭਰਪੂਰ ਪ੍ਰਗਟਾਵਾ ਹੋ ਗਿਆ ਹੈ। ਗੁਣ-ਸਮੂਹ ਵਿਚ ਬ੍ਰਹਮ ਗਿਆਨੀ ਦੇ ਗੁਣਾਂ ਵਿਚੋਂ ਕਮਲ ਫੁੱਲ ਵਰਗੀ ਨਿਰਲੇਪਤਾ, ਸੂਰਜ ਵਰਗਾ ਨਿਰਦੋਖ ਵਿਵਹਾਰ, ਹਵਾ ਵਰਗੀ ਦ੍ਰਿਸ਼ਟੀ, ਧਰਤੀ ਵਰਗਾ ਧੀਰਜ ਅਤੇ ਅੱਗ ਵਰਗਾ ਸੁਭਾਅ ਸ਼ਾਮਲ ਮੰਨੇ ਗਏ ਹਨ। ਇਸਨੂੰ ਸਹਜ ਸੁਭਾਉ ਵੀ ਆਖਿਆ ਗਿਆ ਹੈ। ਇਹ ਸਾਰੇ ਗੁਣ ਅਬਿਨਸਣਹਾਰ-ਮਾਡਲ ਦੀ ਧਰਾਤਲ ਪਰਵਾਨ ਕੀਤੇ ਜਾ ਸਕਦੇ ਹਨ। ਇਨ੍ਹਾਂ ਗੁਣਾਂ ਨੂੰ ਸੀਮਾਂ ਵਿਚ ਨਹੀਂ

ਮੰਨਿਆ ਹੋਇਆ ਕਿਉਂਕਿ ਇਨ੍ਹਾਂ ਨੂੰ ਕਾਰਣ ਤੇ ਕਾਰਜ ਦਾ ਕੋਈ ਬੰਧਨ ਨਹੀਂ ਹੈ। ਕਾਰਣ ਤੇ ਕਾਰਜ ਦੀ ਸੀਮਾਂ ਵਿਚ ਪੈਦਾ ਹੋਏ ਗੁਣ, ਗੁਣਵੰਤ ਅਤੇ ਗੁਣਗ੍ਰਾਹਕ ਨੂੰ ਸਮਾਨਾਂਤਰ-ਮਾਡਲ ਵੱਲ ਧੱਕ ਸਕਦੇ ਹਨ ਅਤੇ ਇਨ੍ਹਾਂ ਦੇ ਪ੍ਰਗਟਾਵੇ ਵਿਚ ਕਰਾਮਾਤੀ ਅੰਸ਼ ਵੀ ਸ਼ਾਮਲ ਹੋ ਜਾਣ ਦੀ ਸੰਭਾਵਨਾ ਬਣੀ ਰਹੇਗੀ। ਬ੍ਰਹਮ ਗਿਆਨੀ ਨੇ ਤਾਂ ''ਸਗਲ ਕੀ ਰੀਨਾ'' ਅਤੇ ''ਸਦਾ ਸਮਦਰਸੀ'' ਦੇ ਵਿਵਹਾਰਕ ਅਤਿਕ੍ਰਮਣ ਨੂੰ ਗ੍ਰਹਿਣ ਕਰਨਾ ਹੈ। ਇਸਨੂੰ ਨਿਰਮਲ ਜੁਗਤਿ ਵਜੋਂ ਪਰਵਾਨ ਕੀਤਾ ਹੋਇਆ ਹੈ:

ਬ੍ਰਹਮਗਿਆਨੀ ਕੀ ਨਿਰਮਲ ਜੁਗਤਾ॥ (ਪੰਨਾ ੨੭੩)

ਇਸਨੂੰ ਮਨ ਨੀਵਾਂ ਅਤੇ ਮਤ ਉੱਚੀ ਦੇ ਪ੍ਰਸੰਗ ਵਿਚ ਵੀ ਵੇਖਿਆ ਜਾ ਸਕਦਾ ਹੈ। ਇਹ ਸਕਰਮਕ ਅਨੁਭਵ ਹੈ ਅਤੇ ਇਸਨੂੰ ਪਰਮ-ਗਿਆਤਾ ਦੀ ਸਰਚਣ-ਸੀਮਾਂ ਤੋਂ ਵੀ ਮੁਕਤ ਮੰਨਿਆ ਹੋਇਆ ਹੈ। ਬ੍ਰਹਮ ਗਿਆਨੀ ਦੇ ਸਕਰਮਕ ਮਾਡਲ ਦਾ ਮੂਲ ਪਰਉਪਕਾਰ ਨੂੰ ਮੰਨਿਆ ਹੈ ਅਤੇ ਇਸਦੇ ਪ੍ਰੇਰਨਾ ਪ੍ਰਸੰਗ ਵਿਚ ਉਮਾਹ ਜਾਂ ਚਾਅ ਨੂੰ ਸ਼ਾਮਲ ਕੀਤਾ ਹੋਇਆ ਹੈ:

ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥
ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ (ਪੰਨਾ ੨੭੩)

ਬ੍ਰਹਮਗਿਆਨੀ ਦੇ ਜਿਸ ਸੰਕਲਪੀ ਮਾਡਲ ਨੂੰ ਅਬਿਨਸਣਹਾਰ ਆਖਿਆ ਜਾ ਰਿਹਾ ਹੈ, ਉਸਨੂੰ ਅਚੁੱਕ-ਮਾਡਲ (infallible model) ਵੀ ਕਿਹਾ ਜਾ ਸਕਦਾ ਹੈ। ਪਰੰਪਰਕ ਭਾਰਤੀ ਦ੍ਰਿਸ਼ਟੀ ਤੋਂ ਧਰਮ ਚਿੰਤਨ ਵਿਚ ਅਕਸਰ ਅਧਿਆਤਮਕ ਸਫਰ ਬਾਹਰੋਂ ਅੰਦਰ ਵਲ ਹੀ ਪਰਵਾਨ ਕੀਤਾ ਹੋਇਆ ਹੈ। ਇਹ ਨੈਣ-ਖੁਲ੍ਹੀ ਅਧਿਆਤਮਕਤਾ ਦਾ ਨੈਣ-ਮੁੰਦੀ ਅਧਿਆਤਮਕਤਾ ਵੱਲ ਸਫਰ ਹੈ। ਬ੍ਰਹਮ ਗਿਆਨੀ ਦੇ ਮੂਲ ਸਰੋਕਾਰ ''ਸਦਾ ਸਦ ਜਾਗਤ'' ਅਤੇ ''ਅਹੰਬੁਧਿ ਤਿਆਗਤ'' ਤੇ ਆਧਾਰਤ ਵਿਕਾਸਾਤਮਕ-ਜੁਗਤਿ ਵੱਲ ਇਸ਼ਾਰਾ ਕਰਦੇ ਹਨ। ਇਸ ਰਾਹੀਂ ਪ੍ਰਾਪਤ ਹੋਣ ਵਾਲਾ ''ਸਦਾ ਅਨੰਦ'' ਕਿਸੇ ਤਰ੍ਹਾਂ ਨਿਸ਼ਕ੍ਰਿਆ ''ਸੁਖ ਸਹਜ ਨਿਵਾਸ'' ਨਹੀਂ ਹੈ। ਇਸਨੂੰ ਤਾਂ ਧਰਾਤਲ ਜਾਂ ਆਧਾਰ ਹੀ ਪਰਵਾਨ ਕੀਤਾ ਜਾਣਾ ਚਾਹੀਦਾ ਹੈ ਕਿਉਂਕਿ ਇਸ ਵਿਚੋਂ ਹੀ ਸੰਕਲਪੀ-ਸਰੋਕਾਰਾਂ ਦਾ ਪ੍ਰਕਾਸ਼ਨ ਹੋਣਾ ਹੈ। ਇਹ ਨੈਣ ਮੁੰਦੀ ਸਮਾਧੀ ਨਾਲੋਂ ਨੈਣ ਖੁਲ੍ਹੀ ਅਧਿਆਤਮਕਤਾ ਨੂੰ ਪਹਿਲ ਪਰਦਾਨ ਕਰਦਾ ਹੈ। ਏਸੇ ਲਈ ਇਹ ਪ੍ਰਕਾਸ਼ਨ ਅਚੁੱਕ ਹੋਣ ਦੇ ਨਾਲ-ਨਾਲ ਮਾਨਵ ਪਹੁੰਚ ਤੋਂ ਦੂਰ ਅਨੰਤਤਾ ਦਾ ਭਾਗੀ ਵੀ ਨਹੀਂ ਹੈ। ਇਹ ਸੂਖਮ ਪ੍ਰਸੰਗ ਗੁਰਮਤਿ ਪਰਿਪੇਖ ਵਿਚ ਕੇਵਲ ਬ੍ਰਹਮ ਗਿਆਨੀ ਦੇ ਹਵਾਲੇ ਨਾਲ ਸਾਹਮਣੇ ਨਹੀਂ ਆਇਆ ਸਗੋਂ ਗੁਰੂ ਗ੍ਰੰਥ ਸਾਹਿਬ ਵਿਚ ਇਸਦਾ ਪ੍ਰਕਾਸ਼ਨ ਅਤੇ ਸਥਾਪਨ ਹੋਰ ਪ੍ਰਸੰਗਾਂ ਵਿਚ ਵੀ ਹੋ ਚੁਕਾ ਹੈ। ਉਦਾਹਰਣ ਵਜੋਂ ਅਚੁੱਕਤਾ, ਗੁਰਮਤਿ ਚਿੰਤਨ ਦੇ ਆਧਾਰ ਸ਼ਬਦ-ਮਾਡਲ ਦਾ ਕੇਂਦਰੀ ਸਰੋਕਾਰ ਹੈ। ਇਹ ਮਾਨਸ ਤੋਂ ਦੇਵਤੇ ਤਕ ਦੇ ਸਫਰ ਦੀ ਧਰਾਤਲ ਹੈ। ਪਰ ਇਸਨੂੰ ਇਕ ਲਾਈਨ ਦੇ ਦੋ ਸਿਰਿਆਂ ਵਾਂਗ ਪੇਸ਼ ਨਹੀਂ ਕੀਤਾ ਜਾਣਾ ਚਾਹੀਦਾ ਕਿਉਂਕਿ ਇਹ ਤਾਂ ਗੋਲਾਕਾਰ ਰੂਪ ਵਿਚ ਪ੍ਰਸਤੁਤ ਹੋਈ ਜੁਗਤਿ ਹੈ। ਦਸਮ ਪਾਤਸ਼ਾਹ ਹਜ਼ੂਰ ਦੇ ਹਵਾਲੇ ਨਾਲ ਗੁਰਦਾਸ ਸਿੰਘ ਕਵੀ ਨੇ ਇਸ ਗੋਲਾਕਾਰ ਨੂੰ ''ਆਪੇ ਗੁਰ ਚੇਲਾ'' ਰਾਹੀਂ ਪ੍ਰਗਟ ਕੀਤਾ ਹੋਇਆ ਹੈ। ਬ੍ਰਹਮ ਗਿਆਨੀ ਦੇ ਸੰਕਲਪ ਵਿਚ ਇਹ ਸਾਰੇ ਪਰਤ-ਪ੍ਰਕਾਸ਼ਨ ਸ਼ਾਮਲ ਹਨ। ਏਸੇ ਕਰਕੇ ਬ੍ਰਹਮ ਗਿਆਨੀ ਨੂੰ ''ਨਾਹੀ ਬਿਨਾਸ'' ਪਰਵਾਨ ਕਰਣ ਦੇ ਨਾਲ ਨਾਲ ਬੇਤਾ (Knower) (ਬ੍ਰਹਮ ਕਾ ਬੇਤਾ) ਅਤੇ ਹੇਤਾ (lover) (ਏਕ ਸੰਗਿ ਹੇਤਾ) ਵੀ ਆਖਿਆ ਹੋਇਆ ਹੈ। ਜਿਥੋਂ ਤਕ ਬ੍ਰਹਮ ਗਿਆਨੀ ਦੀ ਵਰਤਮਾਨ ਪ੍ਰਸੰਗਕਤਾ ਦਾ ਸਵਾਲ ਹੈ, ਇਸਨੂੰ ਨਿਰੰਤਰ ਤਾਜ਼ਗੀ ਵਾਲੀ ਅਬਿਨਸਣਹਾਰਤਾ ਆਖਿਆ ਜਾ ਸਕਦਾ ਹੈ। ਇਕ ਪਾਸੇ ਬ੍ਰਹਮ ਗਿਆਨੀ ਨੂੰ ਵਾਹਿਗੁਰੂ ਵਿਚ ਅਭੇਦ ਮੰਨਿਆ ਗਿਆ ਹੈ ਅਤੇ ਇਸ ਨਾਤੇ ਉਸਨੂੰ ਪਰਮੇਸ਼ਰ ਵੀ ਆਖਿਆ ਹੈ। ਇਸ ਭੇਦ ਨੂੰ ਨਮਸਕਾਰ ਦਾ ਹੇਤੂ ਵੀ ਪਰਵਾਨ ਕੀਤਾ ਹੋਇਆ ਹੈ। ਦੂਜੇ ਪਾਸੇ ਬ੍ਰਹਮਗਿਆਨੀ ਮੁਕਤਿ-ਜੁਗਤਿ ਦਾ ਸੰਕਲਪੀ ਸਰੋਕਾਰ ਹੋਣ ਕਰਕੇ, ਸਦ-ਪ੍ਰਸੰਗਕਤਾ ਦਾ ਪ੍ਰਤੀਨਿਧ ਵੀ ਹੈ:

ਬ੍ਰਹਮਗਿਆਨੀ ਸਭ ਸ੍ਰਿਸਟਿ ਕਾ ਕਰਤਾ॥
ਬ੍ਰਹਮਗਿਆਨੀ ਸਦ ਜੀਵੈ ਨਹੀ ਮਰਤਾ॥
ਬ੍ਰਹਮਗਿਆਨੀ ਮੁਕਤਿ ਜੁਗਤਿ ਕਾ ਦਾਤਾ॥ (ਪੰਨਾ ੨੭੩)

ਬ੍ਰਹਮਗਿਆਨੀ ਦੇ ਅਬਿਨਸਣਹਾਰ ਮਾਡਲ ਦਾ ਸੰਕਲਪੀ ਪਰਿਪੇਖ ਧਰਮ ਚਿੰਤਨ ਦੇ ਪਰੰਪਰਕ ਪ੍ਰਸੰਗ ਵਿਚ ਕਿਸੇ ਤਰ੍ਹਾਂ ਦੀ ਨਿਰੰਤਰਤਾ ਅਤੇ ਸਮਨਵੈ ਦਾ ਮੁਥਾਜ ਨਹੀਂ ਹੈ। ਇਹ ਸਦਾ ਸੱਜਰੇ ਸੰਕਲਪ

ਕਾਸ਼ਨ ਦਾ ਸੁਤੰਤ੍ਰ ਪਰਿਪੇਖ ਸਾਹਮਣੇ ਲਿਆਉਣ ਲਈ ਇਸਦਾ ਆਧਾਰ ਅਚੁੱਕ ਸ਼ਬਦ-ਮਾਡਲ ਨੂੰ ਮੰਨਿਆ ਗਇਆ ਹੈ ਅਤੇ ਇਸਦਾ ਪ੍ਰਗਟਾਵਾ ਪਰਤਾਂ ਵਿਚ ਪਰਵਾਨ ਕਰਣ ਦੀ ਥਾਂ, ਗੋਲਕਾਰ ਵਿਚ ਪਰਵਾਨ ਕੀਤਾ ਗਇਆ ਹੈ। ਇਸ ਮਾਡਲ ਦੀ ਸਦ-ਪ੍ਰਸੰਗਕਤਾ ਨੂੰ ਹੀ ਸਦ-ਤਾਜ਼ਗੀ ਆਖਿਆ ਹੈ। ਇਹ ਕਿਸੇ ਤਰ੍ਹਾਂ ਵੀ ਰੰਪਰਕ ਧਰਮ ਚਿੰਤਨ ਦੀ ਵਾਦੀ ਵਿਚ ਖਿੜਿਆ ਹੋਇਆ ਮੌਸਮੀ ਫੁੱਲ ਨਹੀਂ ਹੈ। ਇਹ ਤਾਂ ਧਰਮ ਚਿੰਤਨ ਦੀ ਧਰਤੀ ਤੇ ਲਹਿਰਾ ਰਿਹਾ ਸਦਾ ਬਹਾਰ ਬੂਟਾ ਹੈ। ਇਸੇ ਨੂੰ ਬ੍ਰਹਮ ਗਿਆਨੀ ਦਾ ਸੰਕਲਪੀ ਪ੍ਰਕਾਸ਼ਨ ਆਖਿਆ ਜਾ ਸਕਦਾ ਹੈ। ਗੁਰੂ ਅਰਜਨ ਦੇਵ ਜੀ ਦਾ ਇਹ ਰਿਣ ਸਿੱਖਾਂ ਦੇ ਜ਼ੁੰਮੇ ਹੈ ਅਤੇ ਇਸਨੂੰ ਸਿੱਖ ਧਰਮ ਦੇ ਮਿਸ਼ਨਰੀ ਪਰਚਾਰ ਰਾਹੀਂ ਹੀ ਉਤਾਰਿਆ ਜਾ ਸਕਦਾ ਹੈ।

ਵਿਭਾਗ ਨੇ ਇਸ ਰਿਣ-ਮੁਕਤੀ ਵਾਸਤੇ ਯਤਨ ਇਸ ਪੁਸਤਕ ਰਾਹੀਂ ਕੀਤਾ ਹੈ। ਇਸ ਰਿਣ-ਮੁਕਤੀ ਦੇ ਅਭਿਆਸ ਵਿਚ ਪ੍ਰੋਫੈਸਰ ਸਾਹਿਬ ਸਿੰਘ ਗੁਰਮਤਿ ਟਰਸਟ ਪਟਿਆਲਾ ਨੇ ਮੁਖ ਭੂਮਿਕਾ ਨਿਭਾਈ ਹੈ। ਸ. ਰਤਨ ਸਿੰਘ ਅਤੇ ਸ. ਅਵਤਾਰ ਸਿੰਘ ਇੰਗਲੈਂਡ ਨਿਵਾਸੀਆਂ ਦੇ ਵਿਤੀ ਸਹਿਯੋਗ ਅਤੇ ਮਿਸ਼ਨਰੀ ਭਾਵਨਾਂ ਦਾ ਸਿਟਾ ਇਹ ਟਰਸਟ, ਡਾ. ਗੁਰਚਰਨ ਸਿੰਘ ਦੀ ਅਕਾਦਮਿਕ ਅਗਵਾਈ ਵਿਚ ਪਟਿਆਲੇ ਵਿਖੇ ਭੂਮਿਕਾ ਨਿਭਾ ਰਿਹਾ ਹੈ। ਸਿੰਘ ਸਾਹਿਬ ਭਾਈ ਮਨਜੀਤ ਸਿੰਘ, ਜਥੇਦਾਰ ਅਕਾਲ ਤਖਤ ਸਾਹਿਬ, ਇਸ ਟਰਸਟ ਦੇ ਚੈਅਰਮੈਨ ਵਜੋਂ ਸਮਾਂ ਦੇਂਦੇ ਹਨ। ਡਾ. ਨਵਜੀਤ ਕੌਰ ਦੀ ਇਸ ਮਿਹਨਤ ਨਾਲ ਇਹ ਤੱਥ ਸਾਹਮਣੇ ਆ ਗਏ ਹਨ। ਮੈਂ ਇਨ੍ਹਾਂ ਸਭ ਦਾ ਵਿਸ਼ੇਸ਼ ਤੌਰ ਤੇ ਧੰਨਵਾਦੀ ਹਾਂ ਕਿਉਂਕਿ ਪ੍ਰੋਫੈਸਰ ਸਾਹਿਬ ਸਿੰਘ ਦੇ ਯੋਗਦਾਨ ਨੂੰ ਇਹ ਮਿਸ਼ਨਰੀ ਅਤੇ ਅਕਾਦਮਿਕ ਸ਼ਰਧਾਂਜਲੀ ਇਕਲਿਆ ਦੇ ਸਕਣੀ ਜੇ ਅਸੰਭਵ ਨਹੀਂ ਤਾਂ ਮੁਸ਼ਕਲ ਜ਼ਰੂਰ ਹੈ। ਇਹ ਵਿਸ਼ੇਸ਼ ਅੰਕ ਅਕਾਦਮਿਕ ਸੇਧ ਵਿਚ ਵਿਭਾਗ ਵਲੋਂ ਪ੍ਰਸਤੁਤ ਕੀਤਾ ਜਾ ਰਿਹਾ ਹੈ। ਵਿਦਵਾਨਾਂ ਅਤੇ ਵਿਦਿਆਰਥੀਆਂ ਵਲੋਂ ਹੁੰਗਾਰੇ ਦੀ ਵਿਭਾਗ ਨੂੰ ਉਡੀਕ ਰਹੇਗੀ।

**ਬਲਕਾਰ ਸਿੰਘ (ਪ੍ਰੋਫੈਸਰ)**

ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ,
ਪਟਿਆਲਾ

# ਤੁਕ ਤਤਕਰੇ ਦੀ ਅੰਕਨ-ਵਿੱਧੀ

ਖੋਜ ਕਾਰਜ ਦੇ ਮੁੱਢਲੇ ਸੰਦਾਂ ਵਿਚ ਤਤਕਰਿਆਂ ਦਾ ਵਿਸ਼ੇਸ਼ ਸਥਾਨ ਹੈ। ਇਸ ਖੇਤਰ ਵਿਚ ਵਿਸ਼ੇਸ਼ ਕਰਕੇ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੱਲ ਛਿੜਦੀ ਹੈ ਤਾਂ ਇਨ੍ਹਾਂ ਤਤਕਰਿਆਂ ਦੀ ਘਾਟ ਨੂੰ ਅਕਸਰ ਮਹਿਸੂਸ ਕੀਤਾ ਜਾਂਦਾ ਹੈ। ਇਸ ਦਿਸ਼ਾ ਵਿਚ ਅਜੇ ਤਕ ਕੁੱਝ ਕੁ ਬੜੀਆਂ ਮੁੱਢਲੀਆਂ ਹਵਾਲਾ ਪੁਸਤਕਾਂ ਹੀ ਉਪਲਬਧ ਹਨ ਜਿਵੇਂ :

| | | |
|---|---|---|
| 1. | ਕੌਰ ਸਿੰਘ (ਅਕਾਲੀ) | '*ਸ੍ਰੀ ਗੁਰੂ ਸ਼ਬਦ ਰਤਨ ਪ੍ਰਕਾਸ਼*' ਭਾਸ਼ਾ ਵਿਭਾਗ ਪੰਜਾਬ, 1963 (ਇਹ ਗ੍ਰੰਥ ਪਹਿਲਾਂ ਪਿਸ਼ਾਵਰ ਤੋਂ 1923 ਵਿਚ ਛਾਪਿਆ ਸੀ) |
| 2. | ਕੌਰ ਸਿੰਘ (ਅਕਾਲੀ) | *ਭਾਈ ਗੁਰਦਾਸ ਜੀ ਦੇ ਕਬਿੱਤ ਸਵਯੇ* ਅਤੇ ਵਾਰਾਂ ਦੀਆਂ ਤੁੱਕਾਂ ਦਾ ਤਤਕਰਾ, ਖਾਲਸਾ ਪਰਦੇਸੀ ਪ੍ਰੈਸ, ਅੰਮ੍ਰਿਤਸਰ, 1929 |
| 3. | ਭਗਵੰਤ ਸਿੰਘ ਹਰੀ (ਸੰਪਾ) | '*ਦਸਮ ਗ੍ਰੰਥ ਤੁੱਕ-ਤਤਕਰਾ*' ਪੰਜਾਬੀ ਯੂਨੀਵਰਸਿਟੀ, ਪਟਿਆਲਾ। |
| 4. | ਕਰਤਾਰ ਸਿੰਘ | *ਵਾਰਾਂ ਭਾਈ ਗੁਰਦਾਸ ਜੀ ਦਾ ਤੁੱਕ-ਤਤਕਰਾ*, ਜਲੰਧਰ 1963 |
| 5. | ਰਤਨ ਸਿੰਘ ਜੱਗੀ | '*ਵਾਰਾਂ ਭਾਈ ਗੁਰਦਾਸ ਸ਼ਬਦ-ਅਨੁਕ੍ਰਮਣਿਕਾ ਅਤੇ ਕੋਸ਼*' ਪੰਜਾਬੀ ਯੂਨੀਵਰਸਿਟੀ, ਪਟਿਆਲਾ, 1966 |
| 6. | ਗੁਰਚਰਨ ਸਿੰਘ (ਪ੍ਰੋ.) | *ਆਦਿ ਗ੍ਰੰਥ ਸ਼ਬਦ ਅਨੁਕ੍ਰਮਣਿਕਾ* (ਦੋ-ਭਾਗ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1971 |
| 7. | ਓਅੰਕਾਰ ਸਿੰਘ | '*ਕਬਿੱਤ ਸਵਯੇ ਭਾਈ ਗੁਰਦਾਸ*' ਪੰਜਾਬੀ ਯੂਨੀਵਰਸਿਟੀ, ਪਟਿਆਲਾ, 1992 |

ਅਜੋਕੇ ਸਮੇਂ ਵਿਚ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਭਿੰਨ ਪੱਖਾਂ ਉਤੇ ਖੁਰਦਬੀਨੀ ਖੋਜ ਕੀਤੀ ਜਾ ਰਹੀ ਹੈ, ਤਾਂ ਤੁੱਕ-ਤਤਕਰਿਆਂ ਦੀ ਲੋੜ ਹੋਰ ਵੀ ਵਧੇਰੇ ਮਹਿਸੂਸ ਹੋ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਵਡ ਅਕਾਰੀ ਗ੍ਰੰਥ ਹੈ, ਜਿਸ ਵਿਚ ਭਗਤਾਂ ਅਤੇ ਗੁਰੂ ਕਵੀਆਂ ਤੋਂ ਬਿਨਾਂ ਹੋਰ ਗੁਰੂ ਘਰ ਦੇ ਨਿਕਟਵਰਤੀਆਂ ਦੀ ਤੇ ਭਟਾਂ ਦੀ ਰਚਨਾ ਵੀ ਸ਼ਾਮਿਲ ਹੈ। ਖੋਜ ਦੀ ਇਸ ਮਾਈਕਰੋ ਸਟੱਡੀ ਕਰਕੇ ਹੀ ਸਮੁੱਚੇ ਗੁਰੂ ਗ੍ਰੰਥ ਸਾਹਿਬ ਦੇ ਤੁੱਕ-ਤਤਕਰੇ ਦੇ ਨਾਲ ਨਾਲ ਵਿਭਿੰਨ ਰਚੈਤਾਵਾਂ ਦੇ ਤੁੱਕ-ਤਤਕਰਿਆਂ ਦੀ ਲੋੜ ਅਨੁਭਵ ਕੀਤੀ ਗਈ ਹੈ, ਤਾਂ ਜੋ ਖੋਜਾਰਥੀਆਂ ਨੂੰ ਹਵਾਲੇ ਲਈ ਲੋੜੀਂਦੀ ਤੁੱਕ ਸਹਿਜੇ ਹੀ ਮਿਲ ਜਾਵੇ। ਇਸ ਰੁਚੀ ਅਧੀਨ ਇਹ ਤੁੱਕ-ਤਤਕਰਾ ਮੁੱਢਲਾ ਜਿਹਾ ਯਤਨ ਹੈ।

ਇਸ ਤੁੱਕ-ਤਤਕਰੇ ਲਈ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ' ਦੁਆਰਾ ਪ੍ਰਕਾਸ਼ਿਤ (1992) ਸੰਥਿਆ ਸੰਚੀਆਂ ( ਦੋ ਭਾਗ) ਨੂੰ ਅਧਾਰ ਬਣਾਇਆ ਗਿਆ ਹੈ। ਇਸ ਵਿਚ ਜਿਹੜੀ ਅੰਕਨ ਵਿਧੀ ਵਰਤੀ ਗਈ ਹੈ, ਉਹ ਮੋਟੇ ਤੌਰ ਤੇ 'ਆਦਿ ਗ੍ਰੰਥ ਸ਼ਬਦ- ਅਨੁਕ੍ਰਮਣਿਕਾ' ਵਾਲੀ ਹੈ। ਸੁਵਿੱਧਾ ਲਈ ਵਿਸਤਾਰ ਇਸ ਪ੍ਰਕਾਰ ਹੈ:

1. ਸਾਰੀਆਂ ਤੁਕਾਂ ਨੂੰ ਗੁਰਮੁਖੀ ਵਰਣਮਾਲਾ ਅਨੁਸਾਰ ੳ, ਅ, ੲ ਤੋਂ ੜ ਦੇ ਕ੍ਰਮ ਅਨੁਸਾਰ ਹੀ ਰਖਿਆ ਗਿਆ ਹੈ।
2. ਲਗਾਂ ਮਾਤਰਾਂ ਵਿਚ ਸਭ ਤੋਂ ਪਹਿਲਾਂ ਮੁਕਤਾ ਫਿਰ ਕੰਨਾ, ਸਿਆਰੀ, ਬਿਹਾਰੀ, ਔਂਕੁੜ, ਦੁਲੈਂਕੜ, ਲਾਵਾਂ, ਦੁਲਾਵਾਂ, ਹੋੜਾ ਤੇ ਕਨੌੜਾ ਕ੍ਰਮ ਅਨੁਸਾਰ ਆਉਂਦੇ ਹਨ।
3. ਪੈਰੀ ਅੱਖਰ ਜਾਂ ਅਰਧ ਸ੍ਵਰ, ਅੱਖਰ ਨਾਲ ਲਗਦੀਆਂ ਸਾਰੀਆਂ ਮਾਤਾਰਾਂਵਾ ਉਪਰੰਤ ਆਉਂਦੇ ਹਨ।
4. ਪੂਰੀ ਤੁੱਕ ਦੇ ਬਾਅਦ ਸਭ ਤੋਂ ਪਹਿਲਾਂ ਆਉਂਦਾ ਸੰਕੇਤ ਰਾਗ ਦਾ ਹੈ।

5. ਰਾਗ ਉਪਰੰਤ ਦੂਜਾ ਸੰਕੇਤ 'ਬਾਣੀ' ਤੇ ਕਾਵਿ ਰੂਪ ਦਾ ਹੈ। ਰਾਗ ਤੇ ਬਾਣੀ ਦੇ ਸੰਕੇਤ ਨੂੰ : ',' (ਕੌਮੇ) ਰਾਹੀਂ ਨਿਖੇੜਿਆ ਗਿਆ ਹੈ।

6. ਕਾਵਿ ਰੂਪ ਉਪਰੰਤ ਆਉਣ ਵਾਲਾ ਪਹਿਲਾ ਹਿੰਦਸਾ ਸ਼ਬਦ ਜਾਂ ਅਸ਼ਟਪਦੀ ਆਦਿ ਦੇ ਨੰਬਰ ਦਾ ਹਵਾਲਾ ਹੈ।

7. ਸ਼ਬਦ ਦੇ ਸੰਕੇਤ ਤੋਂ ਬਾਅਦ ਵਾਲਾ ਹਿੰਦਸਾ ਪਦ ਨੰਬਰ ਦਾ ਹੁੰਦਾ ਹੈ। ਸ਼ਬਦ ਤੇ ਪਦ ਦੇ ਸੰਕੇਤਾਂ ਨੂੰ ਨਿਖੇੜਨ ਲਈ : ' ,' (ਕੌਮੇ) ਦੀ ਵਰਤੋਂ ਕੀਤੀ ਗਈ ਹੈ।

8. ਪਦ ਉਪਰੰਤ ਤੁੱਕ ਨੰਬਰ ਨੂੰ ਸੰਕੇਤ ਕਰਦਾ ਹਿੰਦਸਾ ਆਉਂਦਾ ਹੈ। ਪਦ ਤੇ ਤੁੱਕ ਦੇ ਹਿੰਦਸੇ ਨੂੰ ਨਿਖੇੜਣ ਲਈ ':' (ਕੋਲਨ) ਦੀ ਵਰਤੋਂ ਕੀਤੀ ਗਈ ਹੈ।

9. ਸਾਰੇ ਹਵਾਲੇ ਦੇ ਅਖੀਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨੇ ਦਾ ਨੰਬਰ ਹਿੰਦੋ- ਅਰੈਬਿਕ ਹਿੰਦਸੇ ਵਿਚ ਦਿੱਤਾ ਗਿਆ ਹੈ, ਜਿਸ ਉਪਰ ਸਬੰਧਿਤ ਤੁਕ ਆਉਂਦੀ ਹੈ।

10. ਰਹਾਉ ਵਾਲੀਆਂ ਤੁੱਕਾਂ ਨੂੰ '*' (ਐਸਟਰਕ) ਦੇ ਨਿਸ਼ਾਨ ਨਾਲ ਨਿਖੇੜਿਆ ਗਿਆ ਹੈ।

11. ਸਿਤਾਰੇ '*' ਦਾ ਨਿਸ਼ਾਨ 'ਰਾਗ ਗਉੜੀ' ਵਿਚ ਦੋ ਥਾਵਾਂ ਤੇ ਹੋਰ ਅਰਥਾਂ ਵਿਚ ਵੀ ਵਰਤਿਆ ਗਿਆ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਪੰਨਾ 175-76 ਉਤੇ ਦੋ ਸ਼ਬਦ ਇਕ ਹੀ ਨੰਬਰ (71) ਅਧੀਨ ਦਰਜ ਹਨ। ਇਸ ਲਈ ਪਹਿਲੇ ਸ਼ਬਦ ਦੀਆਂ ਸਾਰੀਆਂ ਤੁੱਕਾਂ ਨੂੰ ਨਿਖੇੜਨ ਲਈ ਸ਼ਬਦ ਦੇ ਹਿੰਦਸੇ ਉਤੇ '*' ਦੀ ਵਰਤੋਂ ਕੀਤੀ ਗਈ ਹੈ।

12. ਰਾਗ ਗਉੜੀ ਦੇ ਪੰਨਾ 200 ਉਤੇ ਸ਼ਬਦਾਂ ਦੀ ਗਿਣਤੀ ਵਿਚ ਭਿੰਨਤਾ ਆ ਗਈ ਹੈ। ਸ਼ਬਦਾਂ ਦੇ ਪਿਛਲੇ ਸੰਚਿਤ ਜੋੜ ਦੀ ਥਾਂ ਅੰਸ਼ਕ ਜੋੜ ਦੇਣਾ ਸ਼ੁਰੂ ਕਰ ਦਿੱਤਾ ਗਿਆ ਹੈ। ਸ਼ਬਦ 174 ਤੋਂ ਉਪਰੰਤ ਸ਼ਬਦ ਦਾ ਨੰਬਰ ਫਿਰ 106 ਹੋ ਗਿਆ ਹੈ ਕਿਉਂਕਿ ਇਹ ਗੁਰੂ ਅਰਜਨ ਸਾਹਿਬ ਦਾ ਗਉੜੀ ਰਾਗ ਵਿਚ 106 ਵਾਂ ਸ਼ਬਦ ਹੈ। ਪਹਿਲੀ ਚਲ ਰਹੀ ਗਿਣਤੀ ਵਿਚ ਪਹਿਲੇ ਗੁਰੂ ਸਾਹਿਬ ਦੇ ਸ਼ਬਦ ਵੀ ਗਿਣੇ ਹੋਏ ਸਨ। ਇਸ ਲਈ ਇਨ੍ਹਾਂ ਸ਼ਬਦਾਂ ਦੇ ਹਿੰਦਸਿਆਂ ਉਤੇ ਵੀ '*' ਦਾ ਨਿਸ਼ਾਨ ਦੀ ਵਰਤੋਂ ਕੀਤੀ ਗਈ ਹੈ।

13. ਵਾਰਾਂ ਵਿਚਲੀਆਂ ਤੁੱਕਾਂ ਦੀ ਸੰਕੇਤ ਵਿਧੀ ਵਿਚ ਕੁੱਝ ਭਿੰਨਤਾ ਹੈ। ਵਾਰਾਂ ਵਿਚ ਪਉੜੀ ਤੇ ਸ਼ਲੋਕ ਰਲਕੇ ਇਕ ਇਕਾਈ ਬਣਦੇ ਹਨ। ਇਸ ਲਈ ਪਉੜੀ ਤੇ ਤੁੱਕ ਦੇ ਨੰਬਰ ਨੂੰ 'ਵਾਰ' ਲਿਖਣ, ਉਪਰੰਤ ':' ਰਾਹੀਂ ਨਿਖੇੜਿਆ ਗਿਆ ਹੈ। ਇਸੇ ਤਰਾਂ ਸ਼ਲੋਕ ਦੀ ਤੁਕ ਲਈ ਪਹਿਲਾਂ ਪਉੜੀ ਦਾ ਹਵਾਲਾ ਦੇਣ ਉਪਰੰਤ ਹੀ ਸ਼ਲੋਕ ਤੇ ਤੁਕ ਦਾ ਜ਼ਿਕਰ ਹੈ। ਜਿਵੇਂ :-

ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ।।

ਰਾਮ, ਵਾਰ ੭ ਸ, ੧: ੧੬ – 960

ਇਹ ਤੁੱਕ ਰਾਮਕਲੀ ਰਾਗ ਵਿਚ ਸੱਤਵੀਂ ਪਉੜੀ ਦੇ ਪਹਿਲੇ ਸਲੋਕ ਦੀ ਸੋਹਲਵੀਂ ਤੁੱਕ ਹੈ, ਇਸ ਲਈ ਪਹਿਲਾਂ ਪਉੜੀ ਵਾਲੇ ਹਿੰਦਸੇ ਦੇ ਨਾਲ 'ਸ' ਲਿਖ ਅਰਥਾਤ ਸ ਤੇ ਮਗਰੋਂ ਸਲੋਕ ਤੇ ਤੁੱਕ ਦਾ ਨੰਬਰ ੧: ੧੬ ਲਿਖਿਆ ਗਿਆ ਹੈ।

14. ਗੁਰੂ ਅਰਜਨ ਦੇਵ ਦੇ ਅਨੇਕਾਂ ਸ਼ਲੋਕ ਅਥਵਾ ਪਉੜੀਆਂ ਦੂਜੇ ਗੁਰੂ ਕਵੀਆਂ ਦੀਆਂ ਵਾਰਾਂ ਤੇ ਬਾਬਾ ਫਰੀਦ ਦੇ ਸ਼ਲੋਕਾਂ ਵਿਚ ਵੀ ਹਨ। ਇਸ ਲਈ ਵਾਰ ਦੀਆਂ ਪਉੜੀਆਂ ਜਾਂ ਸ਼ਲੋਕਾਂ ਤੋਂ ਪਹਿਲਾਂ 'ਕਰਤੇ' ਨੂੰ ਲਿਖਣ ਉਪਰੰਤ 'ਵਾਰ' ਲਿਖ ਕੇ ਬਾਕੀ ਸੰਕੇਤ ਦਿੱਤੇ ਗਏ ਹਨ। ਜਿਵੇਂ :

'ਰਹਦੇ ਖੁਹਦੇ ਨਿੰਦਕ ਮਾਰਿਅਨੁ ਕਰਿ ਆਪੇ ਆਹਰੁ'।। ਗਉ ੪, ਵਾਰ ੨੭ ਸ, ੧:੧ 315

'ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ।।' ਸਲੋ ਫਰ, ੧੦੯:੧ 1383

ਗੁਰੂ ਸਾਹਿਬ ਦੀਆਂ ਕੁੱਝ ਤੁੱਕਾਂ ਬਿਨਾਂ ਕਿਸੇ ਭਿੰਨਤਾ ਦੇ ਇਕ ਤੋਂ ਵਧੇਰੇ ਵਾਰੀ ਵੱਖ-ਵੱਖ ਥਾਵਾਂ ਉਤੇ ਆਈਆਂ ਹਨ। ਇਸ ਪ੍ਰਕਾਰ ਦੀਆਂ ਤੁੱਕਾਂ ਦੇ ਵਿਭਿੰਨ ਹਵਾਲਿਆਂ ਨੂੰ ਇਕੋ ਥਾਂ ਤੁੱਕ ਦੇਣ ਉਪਰੰਤ ਰਾਗਾਂ ਅਨੁਸਾਰ ਤਰਤੀਬ ਦੇ ਕੇ ਦਿੱਤਾ ਗਿਆ ਹੈ।

ਤੁਕ-ਤਤਕਰੇ ਵਿਚ ਵਰਤੇ ਗਏ ਸੰਖੇਪ-ਚਿੰਨ੍ਹ ਇਸ ਪ੍ਰਕਾਰ ਹਨ :

1) **'ਰਾਗਾਂ ਲਈ ਵਰਤੇ ਸੰਖੇਪ- ਚਿੰਨ੍ਹ' : (ਅਖਰ ਕ੍ਰਮ ਅਨੁਸਾਰ)**

| | | | | | |
|---|---|---|---|---|---|
| ਾਰ | - | ਰਾਗ ਸਾਰੰਗ | ਧਨਾ | - | ਰਾਗ ਧਨਾਸਰੀ |
| ਰ | - | ਰਾਗ ਸੋਰਠਿ | ਨਟ | - | ਰਾਗ ਨਟ ਨਾਰਾਇਨ |
| ਲਿ | - | ਰਾਗ ਕਲਿਆਨ | ਪ੍ਰਭਾ | - | ਰਾਗ ਪ੍ਰਭਾਤੀ |
| ਾਨ | - | ਰਾਗ ਕਾਨੜਾ | ਬਸੰ | - | ਰਾਗ ਬਸੰਤੁ |
| ੇਦਾ | - | ਰਾਗ ਕੇਦਾਰਾ | ਬਿਹਾ | - | ਰਾਗ ਬਿਹਾਗੜਾ |
| ਾਉ | - | ਰਾਗ ਗਉੜੀ | ਬਿਲਾ | - | ਰਾਗ ਬਿਲਾਵਲ |
| ੂਜ | - | ਰਾਗੁ ਗੂਜਰੀ | ਬੈਰਾ | - | ਰਾਗ ਬੈਰਾੜੀ |
| ੈਤ | - | ਰਾਗ ਜੈਤਸਰੀ | ਭੈਰ | - | ਰਾਗ ਭੈਰਉ |
| ਤਲੰ | - | ਰਾਗੁ ਤਿਲੰਗ | ਮਲਾ | - | ਰਾਗ ਮਲਾਰ |
| ਤੁਖਾ | - | ਰਾਗੁ ਤੁਖਾਰੀ | ਮਾਲੀ | - | ਰਾਗ ਮਾਲੀ ਗਉੜਾ |
| ਦੇਵ | - | ਰਾਗ ਦੇਵ ਗੰਧਾਰੀ | ਰਾਮ | - | ਰਾਗ ਰਾਮਕਲੀ |

(2) **'ਬਾਣੀ-ਨਾਮ ਸੰਖੇਪ ਚਿੰਨ੍ਹ-ਵੇਰਵਾ' (ਅੱਖਰ ਕ੍ਰਮ ਅਨੁਸਾਰ)**

| | | |
|---|---|---|
| ਸੁਖ | - | ਸੁਖਮਨੀ |
| ਸੋਪੁ | - | ਸੋਪੁਰਖੁ |
| ਫੁਨ | - | ਫੁਨਹੇ |
| ਦਿਨ | - | ਦਿਨਰੈਣਿ |
| ਪਹਿ | - | ਪਹਿਰੇ |
| ਬਾਅ | - | ਬਾਵਨ ਅਖਰੀ |
| ਬਾਰਾ | - | ਬਾਰਾਮਾਹ |
| ਮੁੰਦਾ | - | ਮੁੰਦਾਵਣੀ |

(3) **'ਕਾਵਿ-ਰੂਪ ਸੰਖੇਪ ਚਿੰਨ੍ਹ ਵੇਰਵਾ'**

| | | |
|---|---|---|
| ਅਸ | - | ਅਸ਼ਟਪਦੀ |
| ਸਵ | - | ਸਵਯੇ |
| ਸਲੋ | - | ਸਲੋਕ |
| ਸੋਲਾ | - | ਸ਼ੋਲਹਾ |

(4) **ਬਾਣੀ ਕਰਤਾਵਾਂ ਲਈ ਵਰਤੇ ਗਏ ਸੰਖੇਪ – ਚਿੰਨ੍ਹ**

1. ਗੁਰੂ ਨਾਨਕ ਦੇਵ ਜੀ
2. ਗੁਰੂ ਅਮਰਦਾਸ ਜੀ
3. ਗੁਰ ਰਾਮਦਾਸ ਜੀ

ਫਰ - ਬਾਬਾ ਫਰੀਦ ਜੀ

# ੳ

| | | | | |
|---|---|---|---|---|
| ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰ॥ | - | ਬਿਲਾ, ੫੯, ੧:੧ | - | 815 |
| ਉਦਮੁ ਕਰਤ ਸੀਤਲ ਮਨ ਭਏ॥ | - | ਗਉ, ੧੧੦*, ੧:੧ | - | 201 |
| ਉਦਮੁ ਕਰਤ ਹੋਵੈ ਮਨੁ ਨਿਰਮਲ ਨਾਚੈ ਆਪੁ ਨਿਵਾਰੇ॥ | - | ਆਸਾ, ੪੩, ੧:੧ | - | 381 |
| ਉਦਮੁ ਕਰਤ ਮਨੁ ਨਿਰਮਲੁ ਹੋਆ ॥ | - | ਮਾਝ, ੧੭, ੨:੧ | - | 99 |
| ਉਦਮੁ ਕਰਿ ਹਰਿ ਜਪਨਾ ਵਡਭਾਗੀ ਧੁਨ ਖਾਟਿ॥ | - | ਸਿਰੀ, ੮੭,੧ : ੧ | - | 48 |
| ਉਦਮੁ ਕਰਿ ਲਾਗੈ ਬਹੁ ਭਾਤੀ ਬਿਚਰਹਿ ਅਨੇਕ ਸਾਸਤ ਬਹੁ ਖੂਟਆ॥ | - | ਸਵ, ੧੧*:੨ | - | 1389 |
| ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥ | - | ਗੂਜ, ਵਾਰ ੧੭ ਸ, ੧: ੧ | - | 522 |
| ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ ॥ | - | ਧੰਨਾ, ੬,੨ : ੨ | - | 672 |
| ਉਦਮੁ ਕੀਆ ਕਰਾਇਆ ਆਰੰਭ ਰਚਾਇਆ ॥ | - | ਆਸਾ, ੧੧੫, ੧: ੧ | - | 399 |
| ਉਦਰੈ ਮਾਹਿ ਆਇ ਕੀਆ ਨਿਵਾਸੁ ॥ | - | ਆਸਾ, ੧੦੧, ੧: ੩ | - | 396 |
| ਉਦਾਸੀ ਉਦਾਸਿ ਰਾਤਾ ॥ | - | ਸਿਰੀ, ਅਸ ੨੭, ੩: ੩ | - | 71 |
| ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਨਿਰਮਲ ਖਰਹ ॥ | - | ਸਸ, ੫੮:੧ | - | 1359 |
| ਉਦੌਤ ਭਇਓ ਪੂਰਨ ਭਾਵੀ ਕੋ ਭੇਟੇ ਸੰਤ ਸਹਾਈ ॥ | - | ਮਲਾ, ੧੦,੧: ੨ | - | 1268 |
| ਉਧਰਹਿ ਆਪਿ ਤਰੈ ਸੰਸਾਰੁ॥ | - | ਗਉ, ੯੭, ੩:੧ | - | 185 |
| ਉਧਰੁ ਸੁਆਮੀ ਪ੍ਰਭ ਕਿਰਪਾ ਧਾਰੇ॥ | - | ਸੂਹੀ, ੩੫, ੪:੧ | - | 744 |
| ਉਧਰੁ ਦੇਹ ਅੰਧ ਕੂਪ ਤੇ ਲਾਵਹੁ ਅਪੁਨੀ ਚਰਣੀ॥ | - | ਜੈਤ, ੧੨, ੧*:੨ | - | 702 |
| ਉਧਰੁ ਦੇਹ ਦੁਲਭ ਸਾਧੂ ਸੰਗਿ ਹਰਿ ਹਰਿ ਨਾਮੁ ਜਪੇਰੈ॥ | - | ਦੇਵ, ੧੨, ੧:੧ | - | 530 |
| ਉਧਰੁ ਨਾਨਕ ਪ੍ਰਭ ਅੰਤਰਜਾਮੀ॥ | - | ਸੂਹੀ, ੩੩, ੪:੨ | - | 743 |
| ਉਧਰੇ ਸੰਤ ਪਰੇ ਹਰਿ ਸਰਨੀ ਪਚਿ ਬਿਨਸੇ ਮਹਾ ਅਹੰਕਾਰੀ॥ | - | ਰਾਮ, ਅਸ ੮, ੩:੧ | - | 916 |
| ਉਧਰੇ ਹਰਿ ਸੰਤ ਦਾਸ ਕਾਟਿ ਦੀਨੀ ਜਮ ਕੀ ਫਾਸ ਪਤਿਤ ਪਾਵਨ ਨਾਮੁ ਜਾ ਕੋ ਸਿਮਰਿ ਨਾਨਕ ਓਹੇ॥ | - | ਸਾਰ, ੧੩੯, ੨:੧ | - | 1231 |
| ਉਧਰੇ ਹਰਿ ਸਿਮਰਿ ਰਤਨਾਗਰ॥ | - | ਕਾਨ, ੧੭, ੧:੨ | - | 1301 |
| ਉਧਰੇ ਭ੍ਰਮ ਮੋਹ ਸਾਗਰ॥ | - | ਕੇਦਾ, ੨,੨:੫ | - | 1119 |
| ਉਨ ਸੰਗੁ ਸੋ ਪਾਏ ਜਿਸੁ ਮਸਤਕਿ ਕਰਾਮ॥ | - | ਧੰਨਾ,੨੩, ੩:੪ | - | 676 |
| ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ॥ | - | ਮਾਝ, ੨੦, ੪:੧ | - | 100 |
| ਉਨ ਸਮਾਰਿ ਮੇਰਾ ਮਨੁ ਸਧਾਰੇ॥ | - | ਦੇਵ, ੨੫, ੨:੨ | - | 533 |
| ਉਨ ਕਉ ਖਸਮਿ ਕੀਨੀ ਠਾਕਹਾਰੇ॥ | - | ਗੌਂਡ, ੧੧, ੧:੧ | - | 865 |
| ਉਨ ਕਵਨ ਖਲਾਵੈ ਕਵਨੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥ | - | ਗੂਜ, ੧, ੩:੨ | - | 495 |
| ਉਨ ਕੀ ਸਰਣਿ ਪਰੈ ਸੋ ਤਰਿਆ ਸੰਤ ਸੰਗਿ ਪੂਰਨ ਆਸਾ॥ | - | ਗਉ, ੧੩*੧, ੨:੨ | - | 207 |
| ਉਨ ਕੀ ਸੇਵਾ ਸੋਈ ਲਾਗੈ॥ | - | ਗਉ, ਸੁਖ ੧੪, ੭:੭ | - | 282 |
| ਉਨ ਕੀ ਸੋਭਾ ਉਨਹੂ ਬਨੀ॥ | - | ਗਉ, ਸੁਖ ੨੧, ੮:੪ | - | 292 |
| ਉਨ ਕੈ ਸੰਗਿ ਹਮ ਤੁਮ ਸੰਗਿ ਮੇਲ॥ | - | ਆਸਾ, ੮੨, ੧:੨ | - | 390 |
| ਉਨ ਕੈ ਸੰਗਿ ਤੂ ਕਰਤੀ ਕੇਲ॥ | - | ਆਸਾ, ੮੨, ੧:੧ | - | 390 |
| ਉਨ ਕੈ ਸੰਗਿ ਮੋਹਿ ਪ੍ਰਭੂ ਚਿਤਿ ਆਵੈ ਸੰਤ ਪ੍ਰਸਾਦਿ ਮੋਹਿ ਜਾਗੀ॥ | - | ਮਲਾ, ੫, ੧:੧ | - | 1267 |
| ਉਨ ਤੇ ਦੁਗੁਣ ਦਿੜੀ ਉਨ ਮਾਏ॥ | - | ਗਉ, ੭੮, ੧:੪ | - | 178 |
| ਉਨ ਤੇ ਰਾਖੈ ਬਾਪੁ ਨ ਮਾਈ॥ | - | ਗਉ, ੮੯, ੩:੧ | - | 182 |
| ਉਨ ਤੇ ਰਾਖੇ ਮੀਤੁ ਨ ਭਾਈ॥ | - | ਗਉ, ੮੯, ੩:੨ | - | 182 |
| ਉਂਨਮੋ ਭਗਵੰਤ ਗੁਸਾਈ॥ | - | ਰਾਮ, ੪੫, ੧*:੧ | - | 897 |
| ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ॥ | - | ਆਸਾ, ੯੬, ੧*:੨ | - | 394 |
| ਉਨਿ ਮੋਹੇ ਬਹੁਤੇ ਬ੍ਰਹਮੰਡ॥ | - | ਰਾਮ, ੨੯, ੩:੩ | - | 892 |
| ਉਨ੍ ਕੀ ਰੈਣੁ ਬਸੈ ਜੀਅ ਨਾਲਿ॥ | - | ਆਸਾ, ੮੪, ੨:੨ | - | 391 |

| | | |
|---|---|---|
| ਊਚ ਮੂਚ ਅਪਾਰ ਗੋਬਿੰਦਹ॥ | – ਸਸ, ੫੭:੪ | – 1359 |
| ਊਚ ਮੂਚ ਬੇਅੰਤੁ ਠਾਕੁਰੁ ਸਰਬ ਉਪਰਿ ਤੁਹੀ ਏਕ॥ | – ਪ੍ਰਭਾ, ੧੫, ੧*:੨ | – 1341 |
| ਊਚ ਮੂਚੌ ਬਹੁ ਅਪਾਰ॥ | – ਮਾਲੀ , ੩, ੪:੩ | – 987 |
| ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਵਾਰੁ॥ | – ਮਾਝ, ਦਿਨ , ੨:੪ | – 137 |
| ਊਚਾ ਅਗਮ ਅਥਾਹ ਪ੍ਰਭੁ ਕਥਨੁ ਨ ਜਾਇ ਅਕਥੁ॥ | – ਜੈਤ, ਛੰਤ ੨ ਸ, ੧:੧ | – 704 |
| ਊਚਾ ਅਗਮੁ ਅਥਾਹੁ ਅਪਾਰਾ॥ | – ਮਾਰੂ, ਸੋਲ ੬, ੫:੨ | – 1077 |
| ਊਚਾ ਚੜੈ ਸੋ ਪਵੈ ਦਇਆਲਾ॥ | – ਆਸਾ, ੧੩, ੩:੧ | – 374 |
| ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ॥ | – ਗੂਜ, ਵਾਰ ੯:੬ | – 520 |
| ਊਚੇ ਤੇ ਊਚ ਅਪਾਰ॥ | – ਰਾਮ, ੩੮, ੩:੪ | – 895 |
| ਊਚੇ ਤੇ ਊਚਾ ਜਾ ਕਾ ਥਾਨ॥ | – ਭੈਰ, ੩੨, ੧:੩ | – 1144 |
| ਊਚੇ ਤੇ ਊਚਾ ਦਰਬਾਰਾ॥ | – ਮਾਰੂ, ਸੋਲ ੮, ੧੩:੧ | – 1079 |
| ਊਚੇ ਚੇ ਊਚਾ ਪ੍ਰਭ ਥਾਨੁ॥ | – ਪ੍ਰਭਾ,ਅਸ ੩, ੭:੧ | – 1349 |
| ਊਚੇ ਤੇ ਊਚਾ ਭਗਵੰਤ॥ | – ਗਉ, ਸੁਖ ੪, ੮:੬ | – 268 |
| ਊਚੇ ਚੇ ਊਚਾ ਵਡਾ ਸਭ ਸੰਗਿ ਬਰਨੇਹ॥ | – ਬਿਲਾ, ੪੭, ੪:੧ | – 812 |
| ਊਚੇ ਤੇ ਨੀਚਾ ਕਰੈ ਨੀਚ ਖਿਨ ਮਹਿ ਥਾਪੈ॥ | – ਬਿਲਾ, ੫੦, ੨:੧ | – 813 |
| ਊਚੇ ਮੰਦਰ ਸੁੰਦਰ ਛਾਇਆ॥ | – ਗਉ, ੭੧, ੧:੨ | – 175 |
| ਊਚੇ ਮੰਦਰ ਮਹਲ ਅਰੁ ਰਾਨੀ॥ | – ਆਸਾ, ੮੬, ੩:੧ | – 392 |
| ਊਚੈ ਥਲਿ ਫੂਲੇ ਕਮਲ ਅਨੂਪ॥ | – ਰਾਮ, ੫੦, ੩:੨ | – 898 |
| ਊਠਉ ਬੈਸਹੁ ਰਹਿ ਭਿ ਨ ਸਾਕਉ ਦਰਸਨੁ ਖੋਜਿ ਖੋਜਾਵਉ॥ | – ਆਸਾ, ੧੨੧, ੨:੧ | – 401 |
| ਊਠਤ ਸੁਖੀਆ ਬੈਠਤ ਸੁਖੀਆ॥ | – ਭੈਰ, ੨, ੧:੧ | – 1136 |
| ਊਠਤ ਸੋਵਤ ਹਰਿ ਸੰਗ ਪਹਰੂਆ॥ | – ਗਉ, ੧੫੪, ੧*:੧ | – 196 |
| ਊਠਤ ਬੈਠਤ ਸਦ ਤਿਸਹੀ ਧਿਆਈ॥ | – ਗਉ, ਸੁਖ ੬, ੪:੮ | – 270 |
| ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ॥ | – ਬਿਲਾ, ੮੨, ੧:੧ | – 820 |
| ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ॥ | – ਆਸਾ, ੩੮,,੧*:੨ | – 379 |
| ਊਠਤ ਬੈਠਤ ਸੋਵਤ ਜਾਗਤ ਸਾਸਿ ਸਾਸਿ ਸਾਸਿ ਹਰਿ ਜਪਨੇ॥ | – ਕਾਨ, ੨,੧*:੨ | – 1298 |
| ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ॥ | – ਮਾਝ, ੨੪, ੧:੩ | – 101 |
| ਊਠਤ ਬੈਠਤ ਸੋਵਤ ਜਾਗਤ ਜੀਅ ਪ੍ਰਾਨ ਧਨ ਮਾਲ॥ | – ਨਟ, ੯,੨:੧ | – 980 |
| ਊਠਤ ਬੈਠਤ ਸੋਵਤ ਧਿਆਈਐ॥ | – ਆਸਾ, ੬੧, ੧:੧ | – 386 |
| ਊਠਤ ਬੈਠਤ ਸੋਵਤ ਨਾਮ॥ | – ਗਉ, ਸੁਖ ੧੭, ੬:੯ | – 286 |
| ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ॥ | – ਬਿਲਾ, ੩੯,੧*:੨ | – 810 |
| ਊਠਤ ਬੈਠਤ ਹਰਿ ਹਰਿ ਗਾਈਐ॥ | – ਮਾਝ, ੫੦, ੪:੧ | – 109 |
| ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤ ਕਰੀਐ॥ | – ਸੋਰ, ੫੩,੧*:੨ | – 622 |
| ਊਠਤ ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ ਭਾਗਾ॥ | – ਸੋਰ, ੨੧, ੪:੧ | – 614 |
| ਊਠਤ ਬੈਠਤ ਹਰਿ ਜਾਪੁ॥ | – ਰਾਮ, ੪੧, ੨:੧ | – 895 |
| ਊਠਤ ਬੈਠਤ ਹਰਿ ਭਜਹੁ ਸਾਧੂ ਸੰਗਿ ਪਰੀਤਿ॥ | – ਗਉ, ਥਿਤੀ ੨:੭ | – 297 |
| ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ॥ | – ਬਿਲਾ, ੫੧, ੪:੧ | – 813 |
| ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਰੇ॥ | – ਮਾਰੂ, ਸੋਲ ੨, ੧੦:੩ | – 1073 |
| ਊਠਿ ਸਿਧਾਰੇ ਛਤ੍ਰਪਤਿ ਸੰਤਨ ਕੈ ਖਿਆਲ॥ | – ਬਿਲਾ, ੨੯,੧*:2 | – 807 |
| ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ। | – ਸੂਹੀ, ੧੪, ੧:੨ | – 739 |
| ਊਡਿ ਜਾਇਗੋ ਧੂਮੁ ਬਾਦਰੋ ਇਕੁ ਭਾਜਹੁ ਰਾਮੁ ਸਨੇਹੀ॥ | – ਸੋਰ, ੪, ੧*:੨ | – 609 |
| ਉਡੀਨੀ ਉਡੀਨੀ ਉਡੀਨੀ॥ | – ਬਿਲਾ, ੧੨੮, ੧*:੨ | – 830 |

